# ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ੧੯੯੦



ਰੋ ਨਾਮਧਾਰੀ ਦਰਬਾਰ ਅਤੇ ਵਿਦਿਅਕ ਜੱਥੇ ਦੀਆਂ ਇਕਤ੍ਰਤਾਵਾਂ ਦੀਆਂ ਤਸਵੀਰਾਂ। ਉਪਰ : ਸੰਤ ਦਲੀਪ ਸਿੰਘ ਪ੍ਰਧਾਨ, ਸੂਬਾ ਸਤਿਨਾਮ ਸਿੰਘ ਨੈਰੋਬੀ, ਹਰਭਜਨ ਸਿੰਘ ਚਾਨਾ ਪ੍ਰਧਾਨ ਨੈਰੋਬੀ, ਸ: ਹਰੀ ਸਿੰਘ, । ਵਿਚਕਾਰ : ਸਰਵ ਸ੍ਰੀ ਰਿੰਦਰ ਸਿੰਘ ਗੰਭੀਰ.........ਮਾਸਟਰ ਅਜੀਤ ਸਿੰਘ ਚੀਮਾ, ਅਜੀਤ ਸਿੰਘ ਸਕੱਤਰ, ਦਲੀਪ ਸਿੰਘ ਤੇ ਮਾਸਟਰ ਲ ਸਿੰਘ ਆਦਿ। ਹੇਠ : ਹਜ਼ੂਰੀ ਰਾਗੀ ਖਜ਼ਾਨ ਸਿੰਘ ਦਰਮਿਆਨ ਚ ਖਲੋਤੇ ਦਿਲਚਸਪ ਵਾਰਤਾਲਾਪ ਕਰਦੇ ਾਂ ਚ ਖਬਿਓਂ ਬਲਜੀਤ ਸਿੰਘ ਰਾਗੀ, ਕੰਵਲਜੀਤ ਸਿੰਘ ਇੰਗਲੈਂਡ, ਮੋਹਨ ਸਿੰਘ ਰਾਗੀ, ਜੈਨ ਸਾਹਿਬ ਯੂ.ਕੇ.

**ਵਰਿਆਮ :** ਮਾਰਚ—੧੯੯੦ ਜਿਲਦ – ੧੫ ਅੰਕ—੫

## ਵਧਾਈਆਂ

*ਸਾਡੇ ਕੁਝ ਮਿਤਰਾਂ ਨੂੰ ਮਾਨ-ਸਨਮਾਨ ਮਿਲੇ ਹਨ ਅਸੀਂ ਵਧਾਈਆਂ ਅਰਪਿਤ ਕਰਦੇ ਹਾਂ*

**ਸ: ਬਰਜਿੰਦਰ ਸਿੰਘ**
ਪਰਬੰਧਕ ਸੰਪਾਦਕ ਰੋਜ਼ਾਨਾ ਅਜੀਤ—**ਪਦਮ ਸ਼੍ਰੀ**

**ਸ਼੍ਰੀ ਵਿਜੈ ਕੁਮਾਰ ਚੋਪੜਾ**
ਪਰਬੰਧਕ ਸੰਪਾਦਕ ਦੈਨਿਕ ਜੱਗ ਬਾਣੀ, ਪੰਜਾਬ ਕੇਸਰੀ, ਹਿੰਦ ਸਮਾਚਾਰ—**ਪਦਮ ਸ਼੍ਰੀ**

**ਸ: ਪ੍ਰੀਤਮ ਸਿੰਘ**
ਸੰਪਾਦਕ ਆਰਸੀ ਦਿਲੀ—**ਸ਼੍ਰੋਮਣੀ ਪਤਰਕਾਰ**

**ਜਸਵੰਤ ਸਿੰਘ ਕੰਵਲ—ਸ਼੍ਰੋਮਣੀ ਸਾਹਿਤਕਾਰ**

### ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.00 ਰੁਪਏ |
| ਸਾਲਾਨਾ ਚੰਦਾ | | ੩੦.00 ,, |
| ਤਿੰਨ ਸਾਲ ਵਾਸਤੇ | | ੮੦.00 ,, |
| ਚਾਰ ਸਾਲ ਵਾਸਤੇ | | ੧00.00 ,, |
| ਪੰਜ ਸਾਲ ਵਾਸਤੇ | | ੧੨੫.00 ,, |
| ਉਮਰ ਭਰ ਵਾਸਤੇ | | ੩00.00 ,, |
| ਥਾਈਲੈਂਡ : | ਹਵਾਈ ਡਾਕ | ੨00.00 ,, |
| | ਸਮੁੰਦਰੀ | ੮੦.੦੦ ,, |
| ਅਰਬ ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦.00 ,, |
| | ਸਮੁੰਦਰੀ | ੮੦.00 ,, |
| ਅਮਰੀਕਾ : ਕਨੇਡਾ : | ਹਵਾਈ ਡਾਕ | ੩00.00 ,, |
| | ਸਮੁੰਦਰੀ ਡਾਕ | ੮੦.੦੦ ,, |

### ਨਵੀਂ ਪੁਸਤਕ

ਪੰਥ ਰਤਨ

## *ਸੂਬਾ ਗੰਡਾ ਸਿੰਘ [ਸੱਚਿਤ੍ਰ]*

ਲੇਖਕ – ਪ੍ਰਕਾਸ਼ਕ : ਪ੍ਰਿੰਸੀਪਲ ਬੇਅੰਤ ਕੌਰ
ਕੁਲ ਪੰਨੇ — ੧੫੦
ਕੀਮਤ — ਚਾਲੀ ਰੁਪਏ

ਮਿਲਣ ਦਾ ਪਤਾ :
**ਪ੍ਰਿੰ: ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਮਾਨ ਸਰੋਵਰ ਗਾਰਡਨ ਨਵੀਂ ਦਿੱਲੀ**

ਦਫਤਰ ਦਾ ਪਤਾ :
**ਮਾਸਕ ਵਰਿਆਮ**
**ਲਾਡੋਵਾਲੀ ਰੋਡ**
**(ਨੇੜੇ ਮਦਨ ਫਲੋਰ ਮਿਲ)**
**ਜਲੰਧਰ ੧੪੪੦੦੧**

Office Address
Monthly WARIAM
(Punjabi)
Ladowali Road,
(Near Madan Flour Mill)
Jalandhar-144001

**ਫੋਨ : ਦਫਤਰ :** 57456 ] 57547 ] P.P.
**ਘਰ :** 56289

# ਸੱਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ

ਪਿਛਲੇ ਦਿਨੀਂ, ਸਾਡੇ ਸੁਹਿਰਦ ਸਜਣ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ ।
ਅਸੀਂ ਉਹਨਾਂ ਪ੍ਰਤੀ ਸ਼ਰਧਾਂਜਲੀ ਅਰਪਿਤ ਕਰਦੇ ਹਾਂ ।



ਪ੍ਰਸਿੱਧ ਵਿਦਵਾਨ ਅਤੇ ਸਿਖਿਆ ਸ਼ਾਸਤਰੀ
ਡਾ: ਰੌਸ਼ਨ ਲਾਲ ਆਹੂਜਾ



ਪ੍ਰਸਿਧ ਕਵੀ
ਸੁਰਜੀਤ ਰਾਮਪੁਰੀ



ਉਸਤਾਦ ਗ਼ਜ਼ਲਗੋ
ਪ੍ਰਿੰ: ਤਖਤ ਸਿੰਘ



ਸੰਗੀਤਕਾਰ : ਜਿਤੇਂਦਰ ਕੁਮਾਰ
ਚੰਡੀਗੜ੍ਹ



ਸੰਤ ਅਮਰ ਸਿੰਘ ਨਿਰਮਾਨ
ਦਿਲੀ



ਸੰਤ ਅਵਤਾਰ ਸਿੰਘ
ਨਾਮਧਾਰੀ ਪ੍ਰਿੰਟਿੰਗ ਪ੍ਰੈਸ, ਦਿਲੀ

੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸੰਪਾਦਕੀ

# ਸਤਿਗੁਰੂ ਪ੍ਰਤਾਪ ਸਿੰਘ ਜੀ

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਧਿਆਨ ਆਉਂਦਿਆਂ ਹੀ ਇਕ ਐਸੀ ਦੈਵੀ ਸ਼ਖ਼ਸੀਅਤ ਮੂਰਤੀਮਾਨ ਹੁੰਦੀ ਹੈ, ਜੋ ਵੱਖ-ਵੱਖ ਵਿਰੋਧੀ ਫਿਰਕਿਆਂ, ਧਰਮਾਂ, ਪਾਰਟੀਆਂ ਅਤੇ ਜਥੇਬੰਦੀਆਂ ਦੇ ਮਿਲਾਪ ਕਰਾਉਣ, ਤ੍ਰੇੜਾਂ ਮੇਟਣ ਵਿਚ ਮੋਹਰੀ ਹੋਏ, ਜੋ ਈਰਖਾ ਅਤੇ ਨਫ਼ਰਤ ਦੀ ਅੱਗ ਨੂੰ ਪ੍ਰੇਮ ਪਿਆਰ ਨਾਲ ਠੰਡੀ ਕਰਦੀ ਹੋਵੇ। ਇਹ ਮਹਾਨ ਸ਼ਖ਼ਸੀਅਤ ਇਨ੍ਹਾਂ ਪ੍ਰਸਪਰ ਵਿਰੋਧੀ ਸ਼ਕਤੀਆਂ ਦੇ ਮਿਲਣ ਲਈ ਕੇਂਦਰੀ ਬਿੰਦੂ ਬਣੀ ਰਹੀ। ਸਿੱਖ-ਸਿੱਖ ਦਾ ਪਾੜਾ ਮੇਟਣ, ਹਿੰਦੂ ਸਿੱਖ ਦੀ ਵਿੱਥ ਘਟਾਉਣ, ਹਿੰਦੂ, ਸਿੱਖ, ਮੁਸਲਮਾਨ ਨੂੰ ਇਕ ਸਟੇਜ 'ਤੇ ਬਿਠਾਉਣ। ਕਾਂਗਰਸ, ਜਨਸੰਘ, ਅਕਾਲੀ ਅਤੇ ਕਮਿਊਨਿਸਟ ਪਾਰਟੀਆਂ ਨੂੰ ਇਕ ਦੇਸ਼ ਭਗਤੀ ਦੇ ਧਾਗੇ ਵਿਚ ਪਰੋਣ ਵਿਚ ਸਫਲ ਹੋਈ ਹੋਵੇ।

ਕਹਿਣ ਨੂੰ ਤਾਂ ਆਪ ਨਾਮਧਾਰੀਆਂ ਦੇ ਸਤਿਗੁਰੂ ਸਨ ਪਰ ਆਪ ਦਾ ਕਾਰਜ ਕਰਮ ਦਾ ਪਸਾਰ ਅਨੇਕਾਂ ਦਿਸ਼ਾਵਾਂ ਵਲ ਸੀ ਅਤੇ ਆਪ ਦੇ ਅਮਲੀ ਕਦਮਾਂ ਸਦਕਾ ਕੁਲ ਲੋਕਾਈ ਨੂੰ ਲਾਭ ਪੁੱਜਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਗੁਲਾਮੀ ਦੀ ਕਾਲੀ ਰਾਤ ਵਿਚ ਬੰਦੀ ਖਾਨੇ ਜਿਹੀ ਹਾਲਤ ਵਿਚ ਹੋਇਆ, ਪਰ ਉਨ੍ਹਾਂ ਦੀ ਅਗਵਾਈ ਵਿਚ ਆਜ਼ਾਦੀ ਦਾ ਸੂਰਜ ਵੀ ਉਦੈ ਹੋਇਆ। ਕੇਵਲ ਆਪਣਾ ਘਰ ਹੀ ਆਜ਼ਾਦ ਨਹੀਂ ਹੋਇਆ ਸਗੋਂ ਸਮੁਚਾ ਦੇਸ਼ ਸਦੀਆਂ ਦੀ ਗ਼ੁਲਾਮੀ ਤੋਂ ਮੁਕਤ ਹੋਇਆ। ਜੇ ਇਹ ਕਿਹਾ ਜਾਵੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਆਸੀ, ਸਮਾਜੀ, ਆਰਥਕ ਅਤੇ ਹੋਰ ਹਰ ਪ੍ਰਕਾਰ ਦੀ ਗ਼ੁਲਾਮੀ ਤੋਂ ਮੁਕਤੀ ਦਵਾਈ ਤਾਂ ਇਹ ਅਤਿ ਕਥਨੀ ਨਹੀਂ ਹੋਵੇਗੀ। ਆਪਣੇ ੭੦ ਸਾਲ ਦੇ ਜੀਵਨ ਕਾਲ ਵਿਚ ਉਨ੍ਹਾਂ ਸਮਾਜ ਵਿਚ ਇਨਕਲਾਬੀ ਤਬਦੀਲੀ ਲਿਆ ਦਿਤੀ।

ਸੰਨ ੧੮੯੦ ਨੂੰ ਜਦੋਂ ਉਨ੍ਹਾਂ ਦਾ ਜਨਮ ਹੋਇਆ ਤਾਂ ਜ਼ਿਲਾ ਲੁਧਿਆਣਾ ਵਿਚ ਭੈਣੀ ਸਾਹਿਬ ਵਿਚ ਉਨ੍ਹਾਂ ਦਾ ਘਰ (ਗੁਰਦੁਆਰਾ) ਇਕ ਜੇਲ੍ਹ ਵਰਗੀ ਹਾਲਤ ਵਿਚ ਸੀ। ਅਜੇ ੧੮ ਸਾਲ ਪਹਿਲਾਂ ਤਾਂ ਇਸ ਪਿੰਡ ਵਿਚ ਕਹਿਰ ਝੁਲਿਆ ਸੀ। ਆਪ ਦੇ ਤਾਇਆ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤਾ ਗਿਆ ਸੀ। ਮਾਲੇਰਕੋਟਲਾ ਵਿਚ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾਇਆ ਗਿਆ ਸੀ। ਭੈਣੀ ਸਾਹਿਬ ਦੇ ਗੁਰਦੁਆਰੇ ਦੇ ਬੂਹੇ ਅੱਗੇ ਨਿਰਦਈ ਪੁਲਸ ਦੀ ਵਿਸ਼ੇਸ਼ ਚੌਕੀ ਨਾਮਧਾਰੀਆਂ ਨੂੰ ਤੰਗ ਕਰਨ ਵਾਸਤੇ ਸਥਾਪਤ ਕੀਤੀ ਗਈ ਸੀ। ਅੰਗਰੇਜ਼ ਸਰਕਾਰ ਨੇ ਕੂਕਾ ਅੰਦੋਲਨ ਦਾ



ਤਲਾ ਮੂਲ ਪੁਟਣ ਵਾਸਤੇ ਕੁਲ ਕੂਕਾ ਪੰਥ ਨੂੰ ਗੈਰ-ਕਾਨੂੰਨੀ ਕਰਾਰ ਦੇ ਕੇ ਇਨ੍ਹਾਂ ਦੇ ਮਿਲਣ ਜੁਲਣ, ਪਾਠ ਪੂਜਾ ਕੀਰਤਨ ਮੇਲੇ ਕਰਨ 'ਤੇ ਪਾਬੰਦੀ ਲਾ ਦਿਤੀ ਸੀ। ਜਲਾਵਤਨੀਆਂ, ਕੈਦਾਂ ਅਤੇ ਕਾਲੇ ਪਾਣੀ ਦੀਆਂ ਸਜ਼ਾਵਾਂ ਦਾ ਦੌਰ ਦੌਰਾ ਸੀ। ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦੇ ਦਰਸ਼ਨਾਂ ਵਾਸਤੇ ਬਹੁਤ ਮੁਸ਼ਕਲ ਨਾਲ ਹੀ ਆਗਿਆ ਮਿਲਦੀ ਸੀ। ਸਰਕਾਰੀ ਸੂਹੀਆ ਤੇ ਬਾਕਾਇਦਾ ਪੁਲਸ ਹਰਲ-ਹਰਲ ਕਰਦੀ ਫਿਰਦੀ ਸੀ। ਉਸ ਵੇਲੇ ਸਤਿਗੁਰੂ ਰਾਮ ਸਿੰਘ ਦੇ ਛੋਟੇ ਵੀਰ ਅਤੇ ਉਤਰਾਧਿਕਾਰੀ ਗੁਰੂ ਹਰੀ ਸਿੰਘ ਦੇ ਘਰ ਬਾਲਕ ਨੇ ਜਨਮ ਲਿਆ। ਇਸ ਬਾਲਕ ਨੂੰ ਗੁਰੂ ਹਰੀ ਸਿੰਘ ਤੇ ਹੋਰ ਮਹਾਂਪੁਰਖਾਂ ਨੇ ਵਰ ਦੇ ਕੇ ਕਿਹਾ ਕਿ ਇਹ ਬੰਦ ਖਲਾਸ ਕਰਾਉਣ ਵਾਲਾ ਵੱਡੇ ਪ੍ਰਤਾਪ ਵਾਲਾ ਹੋਵੇਗਾ—ਪ੍ਰਤਾਪ ਸਿੰਘ।

ਆਪ ਦੀ ਜਨਮਦਾਤੀ ਮਾਤਾ ਜੀਉਣ ਕੌਰ ਵਿਸ਼ਾਲ ਹਿਰਦੇ ਵਾਲੀ, ਉਧਾਰ ਮਹਾਦਾਨੀ ਹੋਣ ਕਰ ਕੇ ਜਗਤ ਮਾਤਾ ਕਰ ਕੇ ਪ੍ਰਸਿੱਧ ਹੋਈ। ਸੋਲਾਂ ਸਾਲ ਦੀ ਉਮਰ ਵਿਚ ਹੀ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮੋਢਿਆਂ ਉਤੇ ਨਾਮਧਾਰੀ ਪੰਥ ਦੀ ਜ਼ਿਮੇਵਾਰੀ ਦਾ ਭਾਰ ਪਿਆ ਤਾਂ ਉਸ ਵੇਲੇ ਤਕ ਆਪ ਨਾਮ ਬਾਣੀ ਦੇ ਨਿਪੁੰਨ ਅਭਿਆਸੀ, ਚੰਗੇ ਰਿਸ਼ਟ-ਪੁਸ਼ਟ, ਸਰੂ ਵਰਗੇ ਕੱਦ ਅਤੇ ਖੁਲ੍ਹੇ-ਡੁਲ੍ਹੇ ਸਰੀਰ ਵਾਲੇ, ਘੋੜ ਸਵਾਰੀ, ਤੈਰਾਕੀ ਅਤੇ ਕੁਸ਼ਤੀ ਦੇ ਮਾਹਰ, ਪੰਜਾਬੀ ਹਿੰਦੀ ਦੇ

ਵਿਦਵਾਨ, ਸਿੱਖ ਇਤਿਹਾਸ ਦੇ ਜਾਣਕਾਰ, ਗੁਰਬਾਣੀ ਦੇ ਅਖੰਡ ਪਾਠੀ, ਗੁਰਮਤਿ ਸੰਗੀਤ ਅਤੇ ਸ਼ਾਸਤਰੀ ਸੰਗੀਤ ਦੇ ਪਰਵੀਨ ਕਲਾਕਾਰ ਬਣ ਚੁਕੇ ਸਨ ਅਤੇ ਅੰਗਰੇਜ਼ੀ ਸਰਕਾਰ ਵਲੋਂ ਲਾਈਆਂ ਪਾਬੰਦੀਆਂ ਵੀ ਕੁਝ ਨਰਮ ਹੋ ਗਈਆਂ ਸਨ । ਬਾਅਦ ਵਿਚ ਪੁਲਸ ਦੀ ਵਿਸ਼ੇਸ਼ ਚੌਕੀ ਵੀ ਸਰਕਾਰ ਨੂੰ ਚੁਕਣੀ ਪਈ ਪਰ ਪੰਜਾਹ-ਸਾਲ ਤਕ ਇਹ ਚੌਕੀ ਕਾਇਮ ਰਹੀ ਸੀ । ਆਜ਼ਾਦੀ ਦੇ ਇਤਿਹਾਸ ਵਿਚ ਨਾਮਧਾਰੀਆਂ ਦੇ ਯੋਗਦਾਨ ਦੀ ਪੱਕੀ ਗਵਾਹੀ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਤ ਸਾਲ ਨਾਮਧਾਰੀ ਪੰਥ ਜਿਹੀ ਇਨਕਲਾਬੀ ਜਮਾਤ ਦੀ ਅਗਵਾਈ ਕੀਤੀ । ਮੁਢ ਤੋਂ ਉਸਾਰੀ ਕਰ ਕੇ ਨਾਮਧਾਰੀ ਪੰਥ ਨੂੰ ਇਕ ਸਜੀਵ ਸ਼ਕਤੀ ਵਜੋਂ ਮੁੜ ਕਾਇਮ ਕੀਤਾ । ਇਸ ਨੂੰ ਧਾਰਮਕ, ਸਮਾਜਕ, ਰਾਜਨੀਤਕ, ਆਰਥਕ ਅਤੇ ਸਭਿਆਚਾਰਕ ਪੱਖ ਤੋਂ ਵਿਕਸਤ ਕਰ ਕੇ ਇਕ ਨਮੂਨੇ ਦਾ ਸਚਿਆਰਾ ਸਮਾਜ ਬਣਾਇਆ । ਇਸ ਸਮਾਜ ਰਾਹੀਂ ਦੇਸ਼ ਦੀ ਆਜ਼ਾਦੀ ਅਤੇ ਮੁੜ ਉਸਾਰੀ ਵਿਚ ਫ਼ਖਰ ਯੋਗ ਹਿੱਸਾ ਪਾਇਆ ।

ਇਕ ਧਾਰਮਕ ਆਗੂ ਹੁੰਦਿਆਂ ਹੋਇਆਂ ਆਪ ਨੇ ਆਪਣੇ ਸਿੱਖਾਂ ਵਿਚ ਕਰੜੀ ਰਹਿਤ ਮਰਿਆਦਾ ਅਤੇ ਅਨੁਸ਼ਾਸਨ ਚਾਲੂ ਕੀਤਾ । ਨਾਮ ਸਿਮਰਨ ਦੀਆਂ ਵਰਨੀਆਂ ਅਤੇ ਹਵਨ ਯੱਗ ਅਤੇ ਧਾਰਮਕ ਪ੍ਰਯੋਗ ਦਾ ਪਰਵਾਹ ਚਲਾਇਆ । ਲੱਖਾਂ ਦੀ ਤਾਦਾਦ ਵਿਚ ਆਦਿ ਅਤੇ ਦਸਮ ਸ੍ਰੀ ਗ੍ਰੰਥ ਸਾਹਿਬ ਦੇ ਪਾਠ ਕਰਵਾਏ । ਲੱਖਾਂ ਲੋਕਾਂ ਨੂੰ ਮਾਸ ਖਾਣ ਅਤੇ ਸ਼ਰਾਬ ਪੀਣ ਤੋਂ ਛੁਟਕਾਰਾ ਦਿਵਾਇਆ ਅਤੇ ਉੱਚੇ ਸੁੱਚੇ ਚਰਿਤਰ ਦੇ ਧਾਰਨੀ ਬਣਾਇਆ । ਪਰ ਆਪ ਦਾ ਯੋਗਦਾਨ ਹੋਰ ਖੇਤਰਾਂ ਵਿਚ ਵੀ ਉੱਘਾ ਹੈ ।

ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲਦਿਆਂ ਹੀ ਆਪ ਨੇ ਮਹਿਸੂਸ ਕੀਤਾ ਕਿ ਵਿਆਹ ਸ਼ਾਦੀਆਂ ਦੀਆਂ ਰਸਮਾਂ ਅਤੇ ਵਿਖਾਵੇ ਸਮਾਜ ਦੀਆਂ ਬਹੁਤ ਸਾਰੀਆਂ ਕੁਰੀਤੀਆਂ ਅਤੇ ਪਾਪਾਂ ਦੀ ਜੜ੍ਹ ਹਨ । ਇਸ ਵਾਸਤੇ ਆਪ ਨੇ ਸਫਲਤਾ ਪੂਰਬਕ ਇਸ ਵਰਤਾਰੇ ਵਿਰੁੱਧ ਮੁਹਿੰਮ ਚਲਾਈ, ਵਿਆਹਾਂ ਨੂੰ ਘਰੀਂ ਕਰਨ, ਬਰਾਤਾਂ ਲਿਜਾਣ, ਦਾਜ ਲੈਣ ਦੇਣ 'ਤੇ ਸਖਤ ਪਾਬੰਦੀ ਲਾਈ ਅਤੇ ਆਨੰਦ ਕਾਰਜ ਮੇਲਿਆਂ ਵਿਚ ਸਮੂਹਿਕ ਅਤੇ ਅਤਿ ਸਾਦੇ ਰੂਪ ਵਿਚ ਕਰਨ ਦੇ ਹੁਕਮ ਦਿਤੇ ।

ਇਸ ਤਰ੍ਹਾਂ ਉਨ੍ਹਾਂ ਸਤਿਗੁਰੂ ਰਾਮ ਸਿੰਘ ਵਲੋਂ ਚਲਾਈ ਰਸਮ ਨੂੰ ਅਮਲੀ ਜਾਮਾ ਪਹਿਨਾ ਕੇ ਇਨਕਲਾਬੀ ਕਾਰਜ ਕੀਤਾ । ਇਥੇ ਹੀ ਬੱਸ ਨਹੀਂ, ਆਪ ਜੀ ਦੀ ਗਵਾਹੀ ਸਦਕਾ ਆਨੰਦ ਕਾਰਜ ਐਕਟ ਵਾਇਸਰਾਏ ਦੀ ਕੌਂਸਲ ਵਿਚੋਂ ਪਾਸ ਹੋਇਆ ।

ਸੰਗੀਤ ਵਿਚ ਆਪ ਭਾਰਤ ਦੀ ਪੁਰਾਣੀ ਧਰੁਪਦ ਧਮਾਰ ਸ਼ੈਲੀ ਦੇ ਗਿਆਤਾ ਅਤੇ ਪ੍ਰਸੰਸਕ ਸਨ । ਗੁਰਮਤਿ ਸੰਗੀਤ ਵਿਚ ਰਬਾਬੀ ਪਰੰਪਰਾ ਨੂੰ ਸੁਰੱਖਿਅਤ ਵੀ ਕੀਤਾ ਅਤੇ ਪ੍ਰਫੁਲਤ ਵੀ । ਆਪ ਜੀ ਦੀ ਹਾਜ਼ਰੀ ਭਰਨ ਸ੍ਰੀ ਭੈਣੀ ਸਾਹਿਬ ਵਿਖੇ ਨਜ਼ਾਕਤ ਅਲੀ ਸਲਾਮਤ ਅਲੀ ਵਰਗੇ ਕਲਾਕਾਰ ਬਚਪਨ ਤੋਂ ਆਉਂਦੇ ਰਹੇ ਅਤੇ ਅੱਜ ਵੀ ਦੇਸ਼ ਦੇ ਚੋਟੀ ਦੇ ਕਲਾਕਾਰ ਆਪ ਨੂੰ ਅਕੀਦਤ ਪੇਸ਼ ਕਰਦੇ ਹਨ । ਆਪ ਨੇ ਗੁਰਮਤਿ ਸੰਗੀਤ ਦੀਆਂ ਕਾਨਫਰੰਸਾਂ ਕਰ ਕੇ ਰਾਗੀਆਂ ਨੂੰ ਭਰਵੇਂ ਇਨਾਮ ਦਿਤੇ ।

ਗਊ ਰੱਖਿਆ ਅਤੇ ਗਊ ਪਾਲਣ ਨੂੰ ਆਪ ਕਿਰਸਾਨੀ ਪ੍ਰਧਾਨ ਦੇਸ਼ ਦੀ ਰੀੜ੍ਹ ਦੀ ਹੱਡੀ ਮੰਨਦੇ ਸਨ । ਆਪ ਵਲੋਂ ਸਥਾਪਤ ਗੁਰੂ ਹਰੀ ਸਿਘ ਫਾਰਮ ਦੀਆਂ ਗਊਆਂ ਦੁੱਧ ਘਿਓ ਦੇ ਉਤਪਾਦਨ ਵਿਚ ਭਾਰਤ ਭਰ 'ਚੋਂ ਪ੍ਰਥਮ ਆਉਂਦੀਆਂ ਰਹੀਆਂ । ਹਰਿਆਣਾ ਅਤੇ ਸਾਹੀਵਾਲ ਨਸਲ ਨੂੰ ਆਪ ਨੇ ਵਿਸ਼ੇਸ਼ ਤੌਰ 'ਤੇ ਪ੍ਰਫੁਲਤ ਕੀਤਾ । ਚੰਗੀ ਨਸਲ ਦੇ ਸਾਹਨ, ਚੰਗੀ ਨਸਲ ਦੇ ਘੋੜੇ ਵੀ ਆਪਣੇ ਫਾਰਮ ਵਿਚ ਤਿਆਰ ਕੀਤੇ । ਇਹ ਘੋੜੇ ਸਰਬ ਭਾਰਤੀ ਰੇਸਾਂ, ਅਨੇਕਾਂ ਪਸ਼ੂ ਪ੍ਰਦਰਸ਼ਨੀਆਂ ਵਿਚ ਇਨਾਮ ਜਿੱਤਦੇ ਰਹੇ । ਇਸ ਤਰ੍ਹਾਂ ਗਊ ਰੱਖਿਆ ਅਤੇ ਪਸ਼ੂ ਪਾਲਣ ਕੇਵਲ ਨਾਅਰਿਆਂ ਰਾਹੀਂ ਨਹੀਂ, ਸਗੋਂ ਅਮਲੀ ਕਰਮਾਂ ਰਾਹੀਂ ਕੀਤਾ ।

ਕਿਰਸਾਨੀ ਵਿਚ ਉਨ੍ਹਾਂ ਦੀ ਦਿਲਚਸਪੀ ਬਹੁਤ ਸੀ । ਉਹ ਗਰੀਬ ਨਿਵਾਜ ਵੀ ਮਿਸਾਲੀ ਸਨ । ਮਹਾਰਾਜਾ ਨਾਭਾ ਹੀਰਾ ਸਿੰਘ ਦੇ ਘਰ ਟਿੱਕਾ ਰਿਪੁਦਮਨ ਸਿੰਘ ਦਾ ਜਨਮ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਹੋਇਆ ਸੀ । ਇਸ ਕਰ ਕੇ ਮਹਾਰਾਜਾ ਨੇ ਇਕ ਤਕੜੀ ਬੀੜ ਮਠਾਰੜ੍ਹ ਇਕ ਰੋਇਲਜ਼ ਰਾਇਸ ਕਾਰ ਅਤੇ ਨਕਦੀ ਸਤਿਗੁਰੂ ਜੀ ਨੂੰ ਭੇਂਟ ਕੀਤੀ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਜ਼ਮੀਨ ਵਿਚੋਂ ਲੋੜਵੰਦ ਗਰੀਬ ਸਿੱਖਾਂ ਨੂੰ ਮੁਫਤ ਜ਼ਮੀਨ ਦੇ ਕੇ ਉਨ੍ਹਾਂ ਨੂੰ ਉਚਿਆਇਆ । ਇਸੇ ਤਰ੍ਹਾਂ ਜ਼ਿਲਾ ਸਿਰਸਾ ਵਿਚ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਨਾਮਧਾਰੀਆਂ ਨੂੰ ਪ੍ਰੇਰ ਕੇ ਕਈ ਪਿੰਡਾਂ ਦੀ ਜ਼ਮੀਨ ਖਰੀਦੀ । ਉਸ ਵਿਚੋਂ ਵੀ ਲੋੜਵੰਦ ਸਿੱਖਾਂ ਨੂੰ ਜ਼ਮੀਨ ਮੁਫਤ ਦਿਤੀ । ਸਾਰੇ ਸਿੱਖ ਇਤਿਹਾਸ ਜਾਂ ਧਾਰਮਕ ਇਤਿਹਾਸ ਵਿਚ ਇਹ ਇਕੋ-ਇਕ ਕਾਰਨਾਮਾ ਹੈ ਕਿ ਕਿਸੇ ਗੁਰੂ ਨੇ ਜ਼ਮੀਨ ਆਪਣੇ ਸੇਵਕਾਂ ਨੂੰ ਦਿਤੀ ਹੋਵੇ ! ਇਹ ਸਾਰੇ ਇਲਾਕੇ ਇਸ ਵੇਲੇ ਅੰਨ-ਧੰਨ ਦੇ ਭੰਡਾਰ ਹਨ ।

ਜਦੋਂ ਕਾਂਗਰਸ ਨੇ ਮਹਾਤਮਾ ਗਾਂਧੀ ਜੀ ਦੀ ਅਗਵਾਈ ਵਿਚ ਕੂਕਿਆਂ ਵਲੋਂ ਆਰੰਭੇ ਨਾਮਿਲਵਰਤਨ ਅਤੇ ਸੁਦੇਸ਼ੀ ਨੂੰ ਆਜ਼ਾਦੀ ਅੰਦੋਲਨ ਵਿਚ ਅਪਣਾ ਲਿਆ ਤਾਂ ਸਤਿਗੁਰੂ ਜੀ ਜੀ ਦੀ ਇੱਛਾ ਅਨੁਸਾਰ ਭਾਰੀ ਗਿਣਤੀ ਵਿਚ ਨਾਮਧਾਰੀ ਇਸ ਅੰਦੋਲਨ ਵਿਚ ਸ਼ਾਮਲ ਹੋਏ । ਸੰਨ ੧੯੨੯ ਨੂੰ ਲਾਹੌਰ



ਰਾਵੀ ਦੇ ਕੰਢੇ 'ਤੇ ਕਾਂਗਰਸ ਦਾ ਇਤਿਹਾਸਕ ਸੈਸ਼ਨ ਹੋਇਆ । ਪੰਡਿਤ ਨਹਿਰੂ ਜੀ ਦੀ ਪ੍ਰਧਾਨਗੀ ਵਿਚ ਇਥੇ ਭਾਰਤ ਲਈ ਪੂਰਨ ਆਜ਼ਾਦੀ ਦਾ ਮਤਾ ਪਾਸ ਹੋਇਆ । ਇਸ ਸਮਾਗਮ ਨੂੰ ਫੇਲ੍ਹ ਕਰਨ ਵਾਸਤੇ ਵੀ ਯਤਨ ਹੋਏ ਪਰ ਨਾਮਧਾਰੀਆਂ ਨੇ ਸੈਂਕੜੇ ਘੋੜ ਸਵਾਰਾਂ ਨਾਲ ਸ਼ਾਨਦਾਰ ਜਲੂਸ ਕੱਢ ਕੇ ਸਾਰੇ ਸਮਾਗਮ ਵਾਸਤੇ ਲੰਗਰ ਦਾ ਪ੍ਰਬੰਧ ਕਰਕੇ ਇਸ ਨੂੰ ਸਫਲ ਕਰਾਇਆ । ਸਤਿਗੁਰੂ ਜੀ ਦੇ ਛੋਟੇ ਭਰਾਤਾ ਮਹਾਰਾਜ ਨਿਹਾਲ ਸਿੰਘ, ਮਹਾਰਾਜ ਗੁਰਦਿਆਲ ਸਿੰਘ ਅਤੇ ਹੋਰ ਨਾਮਧਾਰੀ ਆਗੂ ਪੰਜਾਬ ਕਾਂਗਰਸ ਦੇ ਸਰਗਰਮ ਨੇਤਾਵਾਂ ਵਜੋਂ ਉਭਰੇ । ਸਟੇਟ ਪੀਪਲਜ਼ ਕਾਨਫਰੰਸ ਲੁਧਿਆਣਾ ਦੀ ਕਾਮਯਾਬੀ ਵਾਸਤੇ ਭਰਵਾਂ ਸਹਿਯੋਗ ਪਾਇਆ । ਪੰਡਿਤ ਨਹਿਰੂ, ਡਾ: ਰਾਜਿੰਦਰ ਪ੍ਰਸਾਦਿ, ਡਾ: ਪਤਾਭੀ ਸੀਤਾ ਰਮਈਆ, ਸ੍ਰੀ ਕੇ.ਐੱਮ. ਮੁਨਸ਼ੀ, ਸ੍ਰੀ ਭੈਣੀ ਸਾਹਿਬ ਦੀ ਯਾਤਰਾ ਨੂੰ ਆਏ । ਬਹੁਤ ਸਾਰੇ ਇਨਕਲਾਬੀਆਂ, ਦੇਸ਼ ਭਗਤਾਂ, ਗਦਰੀ ਬਾਬਿਆਂ ਵਾਸਤੇ ਭੈਣੀ ਸਾਹਿਬ ਦੇ ਦਰ ਖੁਲ੍ਹੇ ਸਨ । ਪਹਿਲੇ ਸੰਸਾਰ ਯੁੱਧ ਸਮੇਂ ਸਰਕਾਰ ਨੇ ਫੌਜੀ ਭਰਤੀ ਦੇ ਹੱਕ ਵਿਚ ਬਿਆਨ ਦੇਣ ਦੇ ਬਦਲੇ ਭਾਰੀ ਜ਼ਮੀਨਾਂ ਦੇਣ ਦੀ ਪੇਸ਼ਕਸ਼ ਕੀਤੀ ਪਰ ਆਪ ਨੇ ਆਪਣੇ ਪਿਤਾ ਸਤਿਗੁਰੂ ਹਰੀ ਸਿੰਘ ਜੀ ਦੇ ਪੈਰ ਚਿੰਨ੍ਹਾਂ ਤੇ ਚਲਦਿਆਂ ਇਹ ਪੇਸ਼ਕਸ਼ ਠੁਕਰਾ ਦਿਤੀ । ਸ਼ਿਮਲਾ ਕਾਨਫਰੰਸ ਵਿਚ ਆਪ ਨੇ ਕੌਮੀ ਆਗੂਆਂ ਨੂੰ ਬੇਗਰਜ਼ ਸਹਿਯੋਗ ਦੀ ਪੇਸ਼ਕਸ਼ ਕੀਤੀ । ਪੰਡਿਤ ਨਹਿਰੂ ਅਤੇ ਹੋਰ ਉੱਚ ਰਾਜਸੀ ਆਗੂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਯੋਗਦਾਨ ਦੀ ਕਦਰ ਕਰਦੇ ਰਹੇ ਅਤੇ ਇਨ੍ਹਾਂ ਦੀ ਰਾਇ ਨੂੰ ਬਹੁਤ ਸਨਮਾਨ ਦਿੰਦੇ ਸਨ ।

ਅੰਗਰੇਜ਼ ਦੀ ਪਾਲਸੀ ਸੀ ਕਿ ਭਾਰਤੀਆਂ ਦੇ ਵੱਖ-ਵੱਖ ਵਰਗ ਹਮੇਸ਼ਾ ਆਪੋ ਵਿਚ ਪਾਟੇ ਰਹਿਣ ਅਤੇ ਕੁਝ ਲੰਮੀ ਗੁਲਾਮੀ ਕਰ ਕੇ ਫੁਟ ਭਾਰਤੀ ਸੁਭਾਅ ਦਾ ਅੰਗ ਵੀ ਬਣ ਚੁਕੀ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਣਥੱਕ ਯਤਨ ਕਰ ਕੇ ਕਦੇ ਹਿੰਦੂ ਸਿੱਖ ਮਿਲਾਪ ਕਾਨਫਰੰਸ, ਕਦੇ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਕਰ ਕੇ ਕਦੇ ਜ਼ਾਤੀ ਪਹੁੰਚ ਕਰ ਕੇ ਅਮਨ ਏਕਤਾ ਦੀ ਫਿਜ਼ਾ ਪੈਦਾ ਕਰ ਦਿਤੀ । ਸੱਚੀ ਗੱਲ ਇਹ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਦੀ ਅਮਨ ਏਕਤਾ ਦੀ ਨਿਸ਼ਾਨੀ ਬਣ ਗਏ ਸਨ ਅਤੇ ਇਹ ਲੋਕ ਗੀਤ ਲੋਕਾਂ ਦੀ ਜ਼ਬਾਨ 'ਤੇ ਸੀ

"ਸਭਨਾਂ ਦਾ ਸਾਂਝਾ ਸਤਿਗੁਰੂ ਸਭਨਾਂ ਦਾ ਯਾਰ ਜੀ"

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ ਅਨੇਕਾਂ ਪਹਿਲੂ ਹਨ । ਇਹ ਅਕੱਥ ਕਥਾ ਹੈ । ਆਪ ਜੀ ਦਾ ਆਨੰਦਕਾਰਜ ੧੩ ਪੋਹ ੧੭੯੧ ਬਿਕ੍ਰਮੀ ਨੂੰ ਮਾਤਾ ਭੁਪਿੰਦਰ ਕੌਰ ਜੀ ਨਾਲ ਹੋਇਆ । ਆਪ ਜੀ ਦੇ ਦੋ ਸਪੁੱਤਰ ਹਨ । ਵੱਡੇ ਸਤਿਗੁਰੂ ਜਗਜੀਤ ਸਿੰਘ ਜੀ ਹਨ, ਜੋ ਨਾਮਧਾਰੀ ਪੰਥ ਦੇ ਵਰਤਮਾਨ ਸਤਿਗੁਰੂ ਜੀ ਹਨ ਅਤੇ ਛੋਟੇ ਮਹਾਰਾਜਾ ਬੀਰ ਸਿੱਘ ਜੀ ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਿਤਾ ਸਤਿਗੁਰੂ ਜੀ ਦੀ ਕੀਰਤੀ ਨੂੰ ਹੋਰ ਵੀ ਚਾਰ ਚੰਨ ਲਾਏ ਹਨ ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ ਅਨੇਕਾਂ ਪਹਿਲੂ ਹਨ, ਜੋ ਅਛੂਤੇ ਹੀ ਰਹਿ ਗਏ ਹਨ । ਉਨ੍ਹਾਂ ਨੇ ਸੰਸਾਰ ਸ਼ਾਂਤੀ ਵਾਸਤੇ ਹਰ ਉਸ ਸੰਸਥਾ ਨੂੰ ਸਹਿਯੋਗ ਦਿਤਾ, ਜੋ ਇਸ ਵਾਸਤੇ ਯਤਨਸ਼ੀਲ ਸਨ ।

ਸੰਨ ੧੯੪੭ ਦੇ ਘੱਲੂਘਾਰੇ ਵਿਚ ਉਨ੍ਹਾਂ ਦੇ ਕਿਸੇ ਪੈਰੋਕਾਰ ਨੇ ਇਨਸਾਨੀ ਖੂਨ ਨਾਲ ਹੱਥ ਨਾ ਰੰਗੇ । ਬੇਘਰਿਆਂ ਨੂੰ ਵਸਾਉਣ ਵਾਸਤੇ ਉਨ੍ਹਾਂ ਅਣਥੱਕ ਯੋਗਦਾਨ ਪਾਇਆ । ਪਾਕਿਸਤਾਨ ਬਨਣ ਵੇਲੇ ਦੇ ਘੱਲੂਘਾਰੇ ਤੋਂ ਉਨ੍ਹਾਂ ਅਗਾਊਂ ਖਬਰਦਾਰ ਕਰ ਦਿਤਾ ਸੀ । ਅੱਜ ਲਹੂ ਲੁਹਾਣ ਪੰਜਾਬ ਨੂੰ ਉਨ੍ਹਾਂ ਦੀ ਯਾਦ ਹੋਰ ਵੀ ਸ਼ਿੱਦਤ ਨਾਲ ਆ ਰਹੀ ਹੈ ।

ਉਹ ਅਕਸਰ ਕਹਿੰਦੇ ਸਨ ਕਿ ਆਦਮੀ ਦਾ ਪਰਮਾਰਥ ਤਦ ਹੀ ਸ਼ੁਧ ਹੋ ਸਕਦਾ ਹੈ, ਜੇ ਵਿਹਾਰ ਸ਼ੁਧ ਹੋਵੇ । ਇਨਸਾਨ ਨੂੰ ਚੰਗੇਰਾ ਵਿਅਕਤੀ ਬਣਾਉਣ ਲਈ, ਸੱਚਾ-ਸੁੱਚਾ ਸਾਤਵਿਕ ਸਮਾਜ ਸਿਰਜਣ ਵਾਸਤੇ ਉਨ੍ਹਾਂ ਜੋ ਅਗਵਾਈ ਕੀਤੀ, ਉਹ ਸਦਾ ਯਾਦ ਰਹੇਗੀ । ਆਪ ਦੇ ਪਦ ਚਿੰਨ੍ਹਾਂ 'ਤੇ ਚਲ ਕੇ ਅੱਜ ਸੰਸਾਰ 'ਚੋਂ ਦੁਖ ਦਲਿੱਦਰ ਦੂਰ ਹੋ ਸਕਦਾ ਹੈ ।

—**ਜਗਦੀਸ਼ ਸਿੰਘ**

# ਸ੍ਰੀ ਭੈਣੀ ਸਾਹਿਬ ਵਿਚ ਹੋਲਾ ਮਹੱਲਾ



ਸਤਿਗੁਰੂ ਜਗਜੀਤ ਸਿੰਘ ਜੀ ਹੋਲੇ ਮਹਲੇ ਦੇ ਸਮਾਗਮ ਸਮੇਂ ਪਰਵਚਨ ਕਰ ਰਹੇ ਹਨ।

ਸ੍ਰੀ ਭੈਣੀ ਸਾਹਿਬ ਵਿਚ ਇਸ ਵਾਰ ਹੋਲੇ ਮਹੱਲੇ ਦਾ ਸਾਲਾਨਾ ਸਮਾਗਮ ੧੩-੧੪-੧੫-੧੬ ਮਾਰਚ ਨੂੰ ਹੋਇਆ। ਭਾਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਜਨਮ ਸ਼ਤਾਬਦੀ ਦਾ ਸਮਾਂ ਇਕ ਸਾਲ ਵਧਾ ਦਿਤਾ ਗਿਆ ਹੈ ਅਤੇ ਇਸ ਸਬੰਧੀ ਹੋਰ ਸਮਾਗਮ ਅਜੇ ਹੋਣੇ ਹਨ ਪਰ—ਸਤਿਗੁਰੂ ਜੀ ਦਾ ਸੌਵਾਂ ਜਨਮ ਦਿਵਸ ੧੪ ਨੂੰ ਹੋਣ ਕਰਕੇ ਸਾਰਾ ਮੇਲਾ ਆਪ ਜੀ ਦੀ ਪਾਵਨ ਸਿਮ੍ਰਤੀ ਨਾਲ ਮਹਿਕਿਆ ਰਿਹਾ। ਇਸ ਵਾਰ ਦੇ ਹੋਲੇ ਦੀ ਮਾਇਕ ਸੇਵਾ ਇੰਗਲੈਂਡ ਵਾਸੀ ਸ: ਪ੍ਰੀਤਮ ਸਿੰਘ ਰੀਹਲ ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ. ਅਤੇ ਉਤਸ਼ਾਹੀ ਨੌਜਵਾਨ ਸ: ਜਗਤਾਰ ਸਿੰਘ ਵਿਰਦੀ ਵਲੋਂ ਸੀ ਇਸ ਵਾਸਤੇ ਉਹਨਾਂ ਨੇ ਇਸ ਹੋਲੇ ਤੇ ਪੁਜਣ ਵਾਸਤੇ ਉਚੇਚੇ ਸੱਦੇ ਪੱਤਰ ਭੇਜੇ ਹੋਏ ਸਨ। ਇਸ ਦੇ ਫਲਸਰੂਪ ਅਤੇ ਸ਼ਤਾਬਦੀ ਹੋਲਾ ਹੋਣ ਕਾਰਨ ਵਿਦੇਸ਼ਾਂ ਚੋਂ ਵੀ ਭਾਰੀ ਗਿਣਤੀ ਵਿਚ ਸੰਗਤ ਪੁੱਜੀ ਹੋਈ ਸੀ। ਪਰਬੰਧ ਦੇ ਪਖੋਂ, ਲੰਗਰ ਆਉ ਭਗਤ ਅਤੇ ਹੋਰ ਸੇਵਾਵਾਂ ਵਲੋਂ ਮੇਲਾ ਕੁਝ ਨਵਾਂ ਨਵਾਂ ਲਗਦਾ ਸੀ।

ਵਰਿਆਮ ਦੇ ਬਾਹਰਲੇ ਮੁਖ ਪੰਨੇ ਅਤੇ ਹੋਰ ਪੰਨਿਆਂ ਤੇ ਹੋਲੇ ਦੀਆਂ ਝਲਕੀਆਂ ਤਸਵੀਰਾਂ ਰਾਹੀਂ ਦੇਣ ਦਾ ਜਤਨ ਕੀਤਾ ਗਿਆ ਹੈ ਪਰ ਏਡਾ ਵਿਸ਼ਾਲ ਹੋਲਾ ਕੁਝ ਕੁ ਤਸਵੀਰਾਂ ਦੇ ਕਲਾਵੇ ਵਿਚ ਨਹੀਂ ਆ ਸਕਦਾ। ਬਹੁਤ ਸਾਰੀਆਂ ਅਤਿ ਜ਼ਰੂਰੀ ਤਸਵੀਰਾਂ ਨਹੀਂ ਛਪ ਸਕੀਆਂ। ਇਹ ਇਸ ਕਰਕੇ ਵੀ ਹੈ ਕਿ ਜਿਵੇਂ ਅਸੀਂ ਅਗੇ ਵੀ ਲਿਖਿਆ ਹੈ ਕਿ ਹੋਲੇ ਮੇਲਿਆਂ ਨੂੰ ਸਟਿਲ ਫੋਟੋਆਂ ਰਾਹੀਂ ਸੰਭਾਲਨ ਵਲ ਧਿਆਨ ਨਹੀਂ ਗਿਆ। ਪਿਛਲੇ ਕੁਝ ਸਮੇਂ ਤੋਂ ਇਕੱਲੇ ਇਕੱਲੇ ਸਜਨਾਂ ਵਲੋਂ ਵਡੇ ਵਡੇ ਸਮਾਗਮ ਹੁੰਦੇ ਰਹੇ ਹਨ। ਇਸ ਵਾਰ ਤਾਂ ਸਾਰੇ ਸਾਲ ਦਾ ਖਰਚਾ ਹੀ ਹੋਲਾ ਕਰਾਉਣ ਵਾਲਿਆਂ ਸਜਣਾ ਵਲੋਂ ਸੀ। ਲੱਖਾਂ ਦੇ ਹਿਸਾਬ ਵਿਚ ਇਹ ਖਰਚੇ ਹੁੰਦੇ ਹਨ ਪਰ ਚਾਰ ਪੰਜ ਹਜ਼ਾਰ ਖਰਚ ਕੇ ਮੇਲੇ ਦੀਆਂ ਤਸਵੀਰਾਂ ਦੀ ਵਧੀਆ ਐਲਬਮ ਨਹੀਂ ਬਣਾਈ ਜਾਂਦੀ ਪਿਛਲੇਰੇ ਜਿਹੇ ਸ: ਸੇਵਾ ਸਿੰਘ ਜੀ ਦਿੱਲੀ ਵਾਲਿਆਂ ਨੇ ਜੱਪ ਪ੍ਰਯੋਗ ਸਮਾਗਮ ਕਰਵਾਇਆ ਸੀ ਪਰ ਉਹ ਮੇਲੇ ਦੀਆਂ ਤਸਵੀਰਾਂ ਯਤਨ ਕਰਨ ਤੇ ਵੀ ਉਪਲਬਧ ਨਾ ਕਰ ਸਕੇ ਇਸੇ ਕਰਕੇ ਕੋਈ ਅੰਕ ਨਾ ਕਢਿਆ ਜਾ ਸਕਿਆ। ਜੇ ਕਿਸੇ ਵਧੀਆ ਫੋਟੋਗਰਾਫਰ ਖਾਸ ਕਰਕੇ ਪ੍ਰੈਸ ਫੋਟੋਗਰਾਫਰ ਨੂੰ ਇਸ ਕੰਮ ਲਈ ਨਿਯੁਕਤ ਕੀਤਾ ਜਾਵੇ ਤਾਂ ਇਹਨਾਂ ਤਸਵੀਰਾਂ ਨੂੰ ਪ੍ਰਕਾਸ਼ਤ ਕਰਵਾਇਆ ਜਾਵੇ ਤਾਂ ਹੋਰ ਕਿੰਨਾ ਪਰਚਾਰ ਹੋਵੇ। ਆਖਰ ਮੇਲਿਆਂ ਦਾ ਭਾਵ ਵੀ ਤਾਂ ਪਰਚਾਰ ਕਰਨਾ ਹੀ ਹੁੰਦਾ ਹੈ। ਇਸ ਤਰ੍ਹਾਂ ਸਾਡੇ ਵਰਗੇ ਰਸਾਲੇ ਅਖਬਾਰਾਂ ਵੀ ਵਧੀਆ ਤਸਵੀਰਾਂ ਲੈ ਕੇ ਪ੍ਰਕਾਸ਼ਤ ਕਰ ਸਕਦੇ ਹਨ ਅਤੇ ਅਪਣੇ ਕੈਮਰਿਆਂ ਰਾਹੀਂ ਰੀਲਾਂ ਦੀਆਂ ਰੀਲਾਂ ਜ਼ਾਇਆ ਕਰਨ ਤੋਂ ਬਚਿਆ ਜਾ ਸਕਦਾ ਹੈ।

ਸੋ ਅਸੀਂ ਅਗਾਊਂ ਖਿਮਾ ਮੰਗਦੇ ਹਾਂ ਸਾਨੂੰ ਅਫਸੋਸ ਵੀ ਹੈ ਅਤੇ ਨਮੋਸ਼ੀ ਵੀ ਕਿ ਕਈ ਬਹੁਤਾ ਤੇ ਵਧੀਆ ਕੰਮ ਕਰਨ ਵਾਲਿਆਂ ਦੀਆਂ ਤਸਵੀਰਾਂ ਨਹੀਂ ਛਪ ਰਹੀਆਂ। ਅਜਿਹੇ ਅੰਕਾਂ ਦਾ ਮੁਖ ਆਕਰਸ਼ਨ ਤਾਂ ਤਸਵੀਰਾਂ ਹੀ ਹੋ

ਸਕਦੀਆਂ ਹਨ। ਖੈਰ ਅਸੀਂ ਕਲਮ ਨਾਲ ਥੋਹੜਾ ਬਹੁਤ ਚਿਤਰ ਪੇਸ਼ ਕਰਨ ਦਾਂ ਜਤਨ ਕਰਦੇ ਹਾਂ। ਅਮ੍ਰਿਤ ਵੇਲੇ ਦੀ ਆਸਾ ਦੀ ਵਾਰ ਅਤੇ ਦੁਪਹਿਰ ਬਾਅਦ ਦਾ ਨਿਤਨੇਮ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੁੰਦਾ। ਇਸ ਸਮੇਂ ਹਾਜ਼ਰੀ ਅਤੇ ਦੀਵਾਨ ਦੀ ਮਰਿਆਦਾ ਸਿਖਰਾਂ ਤੇ ਹੁੰਦੀ ਕੋਈ ਤਿੰਨ ਦਰਜਨ ਰਾਗੀ ਸਿੰਘ ਕੀਰਤਨ ਵਾਸਤੇ ਹਾਜ਼ਰ ਹੁੰਦੇ ਹਨ। ਆਪਣੇ ਆਪਣੇ ਸਾਜ਼ ਦਿਲਰੁਬਾ, ਹਾਰਮੋਨੀਅਮ ਤਬਲਾ, ਸਾਰੰਗੀ ਤਾਰ ਸ਼ਹਿਨਾਈ ਆਦਿਕ ਨਾਲ ਵੱਖ ਵੱਖ ਸਮਿਆਂ ਤੇ ਸ਼ਾਸਤਰੀ ਅਤੇ ਗੁਰਮਤਿ ਸੰਗੀਤ ਦੀਆਂ ਧੁਨਾਂ ਦੀ ਛਹਿਬਰ ਲਾਉਂਦੇ ਰਹੇ ਹਨ। ਗੁਰਬਾਣੀ ਦਾ ਲਗਾਂ ਮਾਤਰਾਂ ਤੱਕ ਸ਼ੁਧ ਉਚਾਰਨ ਦੁਆਰਾ ਗੁਰਮਤ ਰੀਤਾਂ ਅਨੁਸਾਰ ਗਾਇਨ ਅਤੇ ਵਾਦਨ ਦਾ ਸਾਥ, ਧਰੁਪਦ ਧਮਾਰ ਅਤੇ ਵਡੇ ਤਾਲਾਂ ਵਿਚ ਪੁਰਾਤਨ ਰੀਤਾਂ ਅਨੁਸਾਰ ਕਠਨ ਗਾਇਨ, ਇਹ ਕੇਵਲ ਨਾਮਧਾਰੀ ਦੀਵਾਨਾਂ ਦਾ ਹੀ ਖਾਸ਼ਾ ਰਹਿ ਗਿਆ ਹੈ। ਇਹ ਸਾਰਾ ਅਮ੍ਰਿਤ ਰਸ ਹਜ਼ੂਰੀ ਦੀਵਾਨਾਂ ਵਿਚ ਮਿਲਦਾ ਹੈ। ਸਵੇਰੇ ਪੰਜ ਵਜੇ ਤਕ ਹੀ ਮੱਥਾ ਟੇਕਣ ਦੀ ਆਗਿਆ ਹੋਣ ਕਰਕੇ ਤਿੰਨ ਤੋਂ ਪੰਜ ਵਜੇ ਸਵੇਰ ਤਕ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ, ਸਿੰਘ ਸਿੰਘਣੀਆਂ ਅਤੇ ਬੱਚੇ ਕੇਸੀਂ ਇਸ਼ਨਾਨ ਕਰਕੇ ਸਵਛ ਬਸਤਰ ਪਹਿਨ ਕੇ, ਚੌਕੜੇ ਲਾ ਕੇ ਰਸਨਾ ਹਿਲਾ ਕੇ ਭਜਨ ਕਰਦੇ ਅਤੇ ਕੀਰਤਨ ਨੂੰ ਇਵੇਂ ਖਾਮੋਸ਼ ਹੋ ਕੇ ਸੁਣਦੇ ਜਿਵੇਂ ਉਹਨਾਂ ਦੀ ਹੋਂਦ ਹੀ ਨਾ ਹੋਵੇ।

ਦੁਪਹਿਰ ਦੇ ਦੀਵਾਨ ਵਿਚ ਹਜ਼ੂਰੀ ਪਰਮੁਖ ਰਾਗੀਆਂ ਤੋਂ ਇਲਾਵਾ ਛੋਟੇ ਬੱਚੇ ਬੱਚੀਆਂ ਨੂੰ ਵੀ ਸਮਾਂ ਦਿਤਾ ਜਾਂਦਾ। ਉਹਨਾਂ ਦੀ ਕਲਾ ਦੇਖ ਕੇ ਕਲ ਦੇ ਕਲਾਕਾਰਾਂ ਦੀ ਝਾਕੀ ਸਾਹਮਣੇ ਆਉਂਦੀ ਸੀ।

ਹੱਲੇ ਦੇ ਦੀਵਾਨ ਨਾਮਧਾਰੀ ਮੇਲਿਆਂ ਦੀ ਵਿਸ਼ੇਸ਼ਤਾ ਹੁੰਦੀ ਹੈ। ਇਸ ਸ਼ੈਲੀ ਦੇ ਦੀਵਾਨ ਇਥੇ ਹੀ ਦੇਖੇ ਜਾ ਸਕਦੇ ਹਨ। ਢੋਲਕ ਛੈਣਿਆਂ ਨਾਲ ਪੈਂਦੀਆਂ ਗੂੰਜਾਂ ਵਿਚ ਮਸਤੀ ਵਿਚ ਸ਼ਬਦ ਪੜ੍ਹਣੇ ਅਤੇ ਕੂਕਾਂ ਮਾਰਨੀਆਂ। ਆਧੁਨਕ ਸਮੇਂ ਨੇ ਇਸ ਸ਼ੈਲੀ ਨੂੰ ਖੋਰਾ ਲਾਇਆ ਹੈ। ਅਗੇ ਵਰਗਾ ਜ਼ੋਰ ਨਹੀਂ ਹੈ।

ਪਰ ਹੁਣ ਵੀ ਜਦੋਂ ਪੁਰਾਣੇ ਜਥੇਦਾਰ ਇਹ ਕੀਰਤਨ ਕਰਦੇ ਹਨ ਤਾਂ ਮੁੜ ਉਸੇ ਮਸਤੀ ਨੂੰ ਸਾਕਾਰ ਕਰ ਦਿੰਦੇ ਹਨ। ਭੈਣੀ ਸਾਹਿਬ ਵਿਚ ਦਿਨ ਰਾਤ ਨਿਰੰਤਰ ਹੱਲੇ ਦੇ ਦੀਵਾਨਾਂ ਵਿਚ ਪੰਡਿਤ ਗੋਪਾਲ ਸਿੰਘ ਜੀ, ਜਥੇਦਾਰ ਗਿਆਨ ਸਿੰਘ ਵੀਰੋਕੇ, ਜਥੇਦਾਰ ਨਿਰੰਜਨ ਸਿੰਘ, ਜਥੇਦਾਰ ਸੇਵਾ ਸਿੰਘ ਦਿੱਲੀ, ਸੂਬਾ ਸੇਵਾ ਸਿੰਘ ਜਗਾਧਰੀ, ਬਾਬਾ ਛਿੰਦਾ ਸਿੰਘ ਮੁਹਾਵਾ,...ਆਦਿ ਨੇ ਹੱਲੇ ਦੇ ਦੀਵਾਨਾਂ ਨਾਲ ਸੰਗਤਾਂ ਨੂੰ ਕੀਲ ਰੱਖਿਆ।

੧੪ ਮਾਰਚ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ੧੦੦ਵਾਂ ਜਨਮ ਦਿਵਸ ਸੀ ਉਸ ਦਿਨ ਵਿਸ਼ੇਸ਼ ਕਰਕੇ ਉਹਨਾਂ ਦੇ ਜੀਵਨ ਤੇ ਦੀਵਾਨ ਸਜੇ। ਬਾਅਦ ਦੁਪਹਿਰ ਦੇ ਨਿਤ ਨੇਮ ਪਿਛੋਂ ਸੰਤ ਬਲਜੀਤ ਸਿੰਘ ਜੀ ਦੇ ਨਿਰਦੇਸ਼ਨ ਵਿਚ ਤਿਆਰ ਹੋਏ ਛੋਟੇ ਬੱਚਿਆਂ ਨੇ ਕੀਰਤਨ ਕੀਤਾ। ਬਾਬਾ ਛਿੰਦਾ ਸਿੰਘ ਮੁਹਾਵਾ ਵਾਲਿਆਂ ਦੇ ਬੱਚਿਆਂ ਗੁਰਸੇਵਕ ਸਿੰਘ-ਗੁਰਪ੍ਰੀਤ ਸਿੰਘ ਨੇ ਰਾਗ ਯਮਨ ਵਿਚ ਪੰਚਮ ਪਾਤਸ਼ਾਹ ਦਾ ਸ਼ਬਦ "ਪ੍ਰਭੁ ਮੇਰਾ ਅੰਤਰਜਾਮੀ ਜਾਣੁ" ਗਾਵਿਆ। ਫਿਰ ਦੋ ਮਜ਼ਹਬੀ ਸਿੰਘ ਦੇ ਬੱਚਿਆਂ ਨੇ ਫ਼ਰੀਦ ਜੀ ਦਾ ਸਲੋਕ:

"ਫਰੀਦਾ ਰਾਤਿ ਕਥੂਰੀ ਵੰਡੀਐ, ਸੁਤਿਆ ਮਿਲੈ ਨ ਭਾਉ"

ਭੁਪਾਲੀ ਰਾਗ ਦੀਆਂ ਸੁਰਾਂ ਵਿਚ ਗਾਇਣ ਕੀਤਾ। ਹੁਣ ਰਾਗ ਬਸੰਤ ਵਿਚ ਗੁਰੂ ਅੰਗਦ ਦੇਵ ਜੀ ਦਾ ਸਲੋਕ:

"ਨਾਨਕ ਤਿਨਾ ਬਸੰਤ ਹੈ, ਜਿਨਿ ਘਰਿ ਵਸਿਆ ਕੰਤੁ"

ਕਾਕਾ ਬੇਅੰਤ ਸਿੰਘ ਬਲਜੀਤ ਕੌਰ ਨੇ ਪੜ੍ਹਿਆ। ਬੱਚਿਆਂ ਦੇ ਪ੍ਰੋਗਰਾਮ ਦੇ ਅੰਤ ਵਿਚ ਗੁਰਮੀਤ ਸਿੰਘ ਨੇ ਬਹੁਤ ਯੋਗਤਾ ਨਾਲ ਬਸੰਤ ਗਾਵਿਆ "ਰੁਤਿ ਆਈਲੇ ਸਰਸ ਬਸੰਤ ਮਾਹਿ" ਇਸ ਬਾਦ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁਲਾ, ਸੰਤ ਖਜ਼ਾਨ ਸਿੰਘ, ਉਸਤਾਦ ਹਰਭਜਨ ਸਿੰਘ, ਬਲਜੀਤ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ ਸੁਖਦੇਵ ਸਿੰਘ (ਤਬਲਾ), ਕਮਲਜੀਤ ਸਿੰਘ ਯੂ.ਕੇ. ਅਤੇ ਹੋਰ ਬਹੁਤ ਸਾਰੇ ਸਹਿਯੋਗੀਆਂ ਨੇ ਕੀਰਤਨ ਸ਼ੁਰੂ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਆਪ ਖੁਦ ਸਾਜ਼ ਸੰਭਾਲਿਆ ਅਤੇ ਮਹਾਰਾਜ ਬੀਰ ਸਿੰਘ ਜੀ ਨੇ ਮਰਦੰਗ।

ਸ਼ਬਦ ਦੀ ਟੇਕ ਸੀ "ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾਂ"...ਇਵੇਂ ਜਾਪ ਰਿਹਾ ਸੀ ਜਿਵੇਂ ਸਾਰੀ ਕਾਇਨਾਤ ਹੀ ਗਾ ਰਹੀ ਹੋਵੇ "ਅਉਧ ਘਟੈ ਦਿਨਸੁ ਰੈਣਾ ਰੇ ਮਨ ਗੁਰ ਮਿਲਿ ਕਾਜ ਸਵਾਰੇ ॥"...

ਕੀਰਤਨ ਉਪਰੰਤ ਸਤਿਗੁਰੂ ਜੀ ਨੇ ਆਪ ਕਿਰਪਾ ਕੀਤੀ। ਆਪ ਜੀ ਨੇ ਸੰਖੇਪ ਪਰਵਚਨ ਵਿਚ ਪੜ੍ਹੇ ਗਏ ਸ਼ਬਦ ਪ੍ਰਥਾਇ ਕੁਝ ਵਿਚਾਰ ਰਖੇ। ਆਪ ਜੀ ਨੇ ਕਿਹਾ ਕਿ ਇਹ ਸਾਰੀ ਫੁਲਵਾੜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਾਜੀ ਹੋਈ ਹੈ ਅਤੇ ਇਸ ਵਿਚ ਬਹੁਤ ਪਹੁੰਚੇ ਹੋਏ ਸੰਤ ਵੀ ਹੋਏ ਹਨ। ਸੰਤਾਂ ਦੇ ਲਛਣ ਸੁਖਮਨੀ ਸਾਹਿਬ ਵਿਚ ਦਰਜ ਹਨ। ਸੰਤ ਉਹ ਨਹੀਂ ਜਿਸਦੇ ਕਿਸੇ ਖਾਸ ਰੰਗ ਜਾਂ ਪ੍ਰਕਾਰ ਦੇ ਕਪੜੇ ਹੋਣ ਸਗੋਂ ਨਿਰਮਲ ਕਰਮ ਵਾਲੇ ਸੰਤ ਹੁੰਦੇ ਹਨ। ਉਹਨਾਂ ਹਿੰਮਤਪੁਰ ਦੇ ਸੰਤ ਕਰਮ ਸਿੰਘ ਜੀ ਦੀ ਮਿਸਾਲ ਦਿਤੀ। ਇਕ ਤੇਜਾ ਸਿੰਘ ਡਰਾਇਵਰ ਨੇ ਦੁਰ ਸੰਕਲਪ ਕੀਤਾ ਕਿ ਸੰਤਾਂ ਦੀ ਸੰਗਤ ਵਿਚ ਜਾ ਕੇ ਬੁਰਿਆਈ ਕਰਨੀ ਹੈ ਜਦ ਉਹ

ਸ: ਪ੍ਰੀਤਮ ਸਿੰਘ ਰੀਹਲ



ਪੰਤ ਜਗਤਾਰ ਸਿੰਘ



ਉਪਰੋਕਤ ਦੋਹਾਂ ਸਜਨਾਂ ਨੇ ਪਿਛਲੇ ਸਾਲ ਤੋਂ ਹੋਲੇ ਤਕ ਲੰਗਰ ਦੀ ਸੇਵਾ ਕੀਤੀ ਅਤੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ।

ਉਥੇ ਗਿਆ ਤਾਂ ਉਹਦੇ ਆਪਣੇ ਬਿਅਨ ਅਨੁਸਾਰ ਉਹ ਸਾਧ ਸੰਗਤ ਵਿਚ ਕੁਕਰਮ ਕਰ ਹੀ ਨਾ ਸਕਿਆ ਫੁਰਨਾ ਹੀ ਹੱਟ ਗਿਆ । ਉਹਨਾਂ ਸੰਤਾਂ ਨੂੰ ਜੇ ਕਿਸੇ ਕਹਿਣਾ ਕਿ ਅਖੰਡ ਪਾਠ ਕਰਾ ਦਿਓ ਤਾਂ ਉਹਨਾਂ ਨੇ ਖੰਡ ਘਿਓ ਮੰਗਵਾ ਕੇ ਗਰੀਬਾਂ ਨੂੰ ਵੰਡ ਦੇਣਾ ਜਾਂ ਮੱਝਾਂ ਗਾਈਆਂ ਨੂੰ ਖਲਾ ਦੇਣਾ ਤੇ ਕਹਿਣਾ ਜਾ ਤੇਰਾ ਅਖੰਡ ਪਾਨ ਹੋ ਗਿਆ । ਸੰਤਾਂ ਨੇ ਗੁਰੂ ਦੀ ਹਟੀ ਚੋਂ ਪਦਾਰਥ ਲੈ ਜਾਣੇ ਤੇ ਵੰਡ ਦੇਣੇ । ਇਤਰਾਜ਼ ਕਰਨ ਵਾਲਿਆਂ ਟਿੱਪਣੀ ਕੀਤੀ ਤਾਂ ਸੰਤਾਂ ਨੇ ਵਸਤਾਂ ਲੈਣੀਆਂ ਤਾਂ ਛੱਡ ਦਿਤੀਆਂ ਪਰ ਮਨ ਵਿਚ ਰੋਸ ਨਹੀਂ ਕੀਤਾ ਤੇ ਕਿਸੇ ਵਿਰੁਧ ਬਚਨ ਨਹੀਂ ਕੀਤਾ। ਉਹਨਾਂ ਕੋਲ ਬਸਤਰ ਵੀ ਘਟ ਗਏ ਪਰ ਗਿਲਾ ਨਹੀਂ ਕੀਤਾ ਕਿਉਂਕਿ ਇਵੇਂ ਸਤਿਗੁਰਾਂ ਦੀ ਵਿਰੋਧਤਾ ਹੁੰਦੀ ਹੈ ਅਤੇ ਵਿਰੋਧਤਾ ਕਰਕੇ ਕੋਈ ਪਰਾਣੀ ਬੱਚ ਨਹੀਂ ਸਕਦਾ । ਸੰਤਾਂ ਕੋਲ ਬਚਨ 'ਚ ਸਿਧੀ ਸੀ.ਜੋ ਬਚਨ ਕਰਦੇ ਪੂਰਾ ਹੁੰਦਾ ਇਸ ਸਮੇਂ ਦੋ ਸਿੰਘ ਮੋਹਨ ਸਿੰਘ ਗੁਰਚਰਨ ਸਿੰਘ ਜੋ ਮਾਸਟਰ ਲਗੇ ਹਨ ਅਤੇ ਪਿੰਡ ਛੋਟਾ ਚੱਕ ਦੇ ਵਾਸੀ ਹਨ ਉਹਨਾਂ ਨੇ ਸੰਗਤ ਦੇ ਦਰਸ਼ਨ ਕੀਤੇ ਇਹ ਦੋਵੇਂ ਭਰਾ ਸੰਤਾਂ ਦੇ ਵਰ ਨਾਲ ਜਨਮੇ ਸਨ । ਏਨੀ ਤਾਕਤ ਹੁੰਦਿਆਂ ਵੀ ਸੰਤ ਸਦਾ ਨਿਰਮਾਨ ਰਹਿੰਦੇ ਸਨ । ਸਤਿਗੁਰੂ ਜੀ ਨੇ ਅਪਣਾ ਪਰਵਚਨ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਦੀਆਂ ਤੁਕਾਂ ਨਾਲ ਸਮਾਪਤ ਕੀਤਾ :

ਸੰਤਨ ਅਵਰ ਨ ਕਾਹੂ ਜਾਨੀ
ਬੇਪਰਵਾਹ ਸਦਾ ਰੰਗਿ ਹਰਿ ਕੈ
ਜਾ ਕੋ ਪਾਖੁ ਸੁਆਮੀ

ਅੱਜ ਦੋ ਪੁਸਤਕਾਂ ਸਤਿਗੁਰੂ ਜੀ ਵਲੋਂ ਪ੍ਰਕਾਸ਼ ਵਿਚ ਲਿਆਂਦੀਆਂ ਗਈਆਂ । ਪਹਿਲੀ ਪੁਸਤਕ ਸੀ "ਬਡ ਪਰਤਾਪੁ ਸੁਨਿਓ ਪ੍ਰਭੁ ਤੁਮਰੋ" ਇਹ ਪੁਸਤਕ ਸ਼ਤਾਬਦੀ ਕਮੇਟੀ ਵਲੋਂ ਪ੍ਰਕਾਸ਼ਤ ਹੋਈ ਹੈ ਅਤੇ ਸੰਕਲਨ ਕਰਤਾ ਜਸਵਿੰਦਰ ਸਿੰਘ ਐਮ.ਏ. ਅਤੇ ਤਾਰਾ ਸਿੰਘ ਅਨਜਾਣ ਹਨ, ਦੂਸਰੀ ਪੁਸਤਕ ਪੰਥ ਰਤਨ ਸੂਬਾ ਗੰਡਾ ਸਿੰਘ ਹੈ ਜਿਸ ਦੀ ਲੇਖਕਾ ਪ੍ਰਿੰ: ਬੇਅੰਤ ਕੌਰ ਹਨ । ਪੁਸਤਕ ਵਿਮੋਚਨ ਉਪਰੰਤ ਸ: ਜਸਵਿੰਦਰ ਸਿੰਘ ਪਹਿਲੀ ਪੁਸਤਕ ਬਾਰੇ ਬੋਲੇ ਅਤੇ ਦੂਜੀ ਪੁਸਤਕ ਬਾਰੇ ਪ੍ਰਿੰ: ਬੇਅੰਤ ਕੌਰ ਬੋਲੇ । ਉਹਨਾਂ ਕਿਹਾ ਕਿ ਸਤਿਗੁਰੂ ਜੀ ਨੇ ਜੋ ਆਦਰਸ਼ ਸਥਾਪਤ ਕੀਤੇ ਹਨ ਉਹਨਾਂ ਤੇ ਚਲ ਕੇ ਲਾਭ ਉਠਾਈਏ ।

ਸ਼ਾਮ ਨੂੰ ਇਕ ਪਾਸੇ ਤਾਂ ਸਤਿਗੁਰੂ ਜੀ ਦੀ ਵਿਸ਼ੇਸ਼ ਸੰਗੀਤ ਸਭਾ ਚਲ ਰਹੀ ਸੀ ਅਤੇ ਸਿਮ੍ਰਤੀ ਮੰਦਰ ਦੇ ਦੀਵਾਨ ਅਸਥਾਨ ਵਿਚ ਇਕ ਨਾਟਕ ਦਾ ਪ੍ਰਯੋਜਨ ਸੀ । ਸਵਰਗੀ ਗੁਰਦਿਆਲ ਸਿੰਘ ਫੁੱਲ ਦੇ ਨਾਟਕ "ਪਹਿਲਾਂ ਮਰਨ ਕਬੂਲ" ਵਿਚ ਭਾਰੀ ਸੰਸ਼ੋਧਨ ਕਰਕੇ ਮਾਨਸਾ ਦੇ ਨਾਟਕ

ਨਿਰਦੇਸ਼ਕ ਸ: ਨਿਰੰਜਨ ਸਿੰਘ ਪ੍ਰੇਮੀ ਨੇ ਤਿਆਰ ਕੀਤਾ ਤੇ ਕਈ ਥਾਵਾਂ ਤੇ ਖੇਲਿਆ ਹੈ। ਅਜ ਇਸ ਦਾ ਦੂਸਰੀ ਵਾਰ ਸ੍ਰੀ ਭੈਣੀ ਸਾਹਿਬ ਵਿਚ ਮੰਚਨ ਹੋ ਰਿਹਾ ਸੀ। ਲੇਖਕ ਸਤਿਗੁਰੂ ਜੀ ਦੀ ਸੰਗੀਤ ਸਭਾ ਦਾ ਆਨੰਦ ਮਾਨ ਰਿਹਾ ਸੀ ਜਦੋਂ ਸ: ਹਰਵਿੰਦਰ ਸਿੰਘ ਹੰਸਪਾਲ ਜੀ ਨਾਟਕ ਵੇਖਣ ਲਈ ਲੈ ਗਏ। ਅਸੀਂ ਸਮਝਿਆ ਨਾਟਕ ਅੱਧ ਵਿਚ ਹੋਵੇਗਾ ਪਰ ਉਹ ਤਾਂ ਅਜੇ ਸ਼ੁਰੂ ਹੀ ਨਹੀਂ ਸੀ ਹੋਇਆ। ਆਵਾਜ਼ ਦਾ ਪਰਬੰਧ ਅਤੇ ਦਰਸ਼ਕਾਂ ਦੀ ਭੀੜ ਦਾ ਆਪਸ ਵਿਚ ਸਮਝੌਤਾ ਨਾ ਹੋ ਸਕਿਆ। ਫਲਸਰੂਪ ਇਹ ਨਾਟਕ ਨਾ ਹੋ ਸਕਿਆ। ਵਕਤ ਵੀ ਬਹੁਤ ਲੈ ਲਿਆ। ਬਾਦ ਵਿਚ ਬਾਬਾ ਛਿੰਦਾ ਸਿੰਘ ਜੀ ਦਾ ਦੀਵਾਨ ਲਗਾ ਫੇਰ ਜ: ਨਰੰਜਨ ਸਿੰਘ ਤੇ ਜ: ਗਿਆਨ ਸਿੰਘ ਜੀ ਦਾ।

**੧੫ ਮਾਰਚ ਦੀ ਆਸਾ ਦੀ ਵਾਰ** ਅਨੂਪਮ ਸੀ। ਰਾਤ ਇਸੇ ਹਾਲ ਵਿਚ ਨਾਟਕ ਵੇਲੇ ਰੌਲਾ ਨਹੀਂ ਸੀ ਬੰਦ ਹੁੰਦਾ ਅਜ ਇਸੇ ਹਾਲ ਵਿਚ ਓਨੀ ਸੰਗਤ ਵਿਚ ਸੂਈ ਡਿਗੀ ਦੀ ਵੀ ਆਵਾਜ਼ ਆਉਂਦੀ ਸੀ। ਸਭ ਕੀਰਤਨ ਸੁਣ ਰਹੇ ਸਨ ਤੇ ਭਜਨ ਕਰ ਰਹੇ ਸਨ। ਇਕ ਨਾਟਕ ਅਤੇ ਗੁਰੂ ਸੰਗਤ ਦਾ ਏਨਾ ਫਰਕ ਹੁੰਦਾ ਹੈ। ਏਨੀ ਇਕਾਗਰਤਾ ਅਤੇ ਸ਼ਾਂਤੀ ਸੀ ਕਿ ਹਰ ਪਾਸੇ ਸ਼ਬਦ ਧੁਨ ਦਾ ਹੀ ਪਸਾਰਾ ਸੀ। ਇਹ ਸ਼ਾਂਤੀ ਇਕ ਦੋ ਵਾਰ ਭੰਗ ਹੁੰਦੀ ਜਦੋਂ ਫੋਟੋਗਰਾਫਰਾਂ ਨੂੰ ਦੋ ਕੁ ਮਿੰਟ ਲਈ ਫੋਟੋ ਖਿਚਣ ਦੀ ਆਗਿਆ ਮਿਲਦੀ। ਇਸ ਸਮੇਂ ਵੀਡੀਓ ਤੇ ਸਟਿਲ ਕੈਮਰਿਆਂ ਵਾਲਿਆਂ ਦੀ ਇਕ ਕੰਧ ਸਤਿਗੁਰੂ ਜੀ ਅਤੇ ਸੰਗਤਾਂ ਵਿਚਾਲੇ ਖਲੋ ਜਾਂਦੀ।

ਇਕ ਹੂਕ ਜੋ ਅਜੇ ਤਕ ਵੀ ਮਨ ਵਿਚ ਸਥਾਨ ਬਣਾਈ ਬੈਠੀ ਹੈ ਉਹ ਹੈ ਉਸ ਦਿਨ ਆਸਾ ਦੀ ਵਾਰ ਬਾਅਦ ਬਸੰਤ ਵਿਚ ਪੜ੍ਹਿਆ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਕਬੀਰ ਜੀ ਦਾ ਸ਼ਬਦ। ਇਸ ਦੀ ਸਥਾਈ ਜੋ ਸਤਿਗੁਰੂ ਜੀ ਨੇ ਸ਼ੁਰੂ ਕੀਤੀ ਅਤੇ ਅਤਿ ਵਿਲੰਭਤ ਲੈਅ ਵਿਚ ਬਾਕੀ ਰਾਗੀਆਂ ਨੇ ਗਾਈ, ਸ਼ਬਦਾਂ, ਸੁਰਾਂ ਅਤੇ ਗਾਇਕੀ ਦੀ ਕਲਾ ਦੇ ਕਾਰਨ ਵੈਰਾਗ, ਬਿਰਹਾ ਤਰਲੇ ਦੀ ਵੇਦਨਾ ਸੀ।

ਮਾਧਉ ਦਾਰੁਨ ਦੁਖੁ ਸਹਿਓ ਨ ਜਾਇ
ਮੇਰੋ ਚਪਲ ਬੁਧਿ ਸਿਉ ਕਹਾ ਬਸਾਇ

ਇਹ ਹੂਕ ਅਜੇ ਤਕ ਵੀ ਓਵੇਂ ਦੀ ਓਵੇਂ ਜ਼ਿਹਨ 'ਚ ਤਾਜ਼ਾ ਹੈ ਜਿਸ ਵਿਚ ਪੀੜਾ, ਵੈਰਾਗ ਵਿਚ ਸਾਜ਼ ਵੀ ਵਿਲਕਦੇ ਲਗਦੇ ਸਨ।

ਅੱਜ ਸਾਰਾ ਦਿਨ ਹੱਲੇ ਦੇ ਦੀਵਾਨ ਲਗੇ ਰਹੇ ਨਾਮਧਾਰੀ ਵਿਦਿਅਕ ਜਥੇ ਅਤੇ ਨਾਮਧਾਰੀ ਦਰਬਾਰ ਦੀਆਂ ਇਕੱਤ੍ਰਤਾਵਾਂ ਹੋਈਆਂ।

ਦੁਪਹਿਰ ਦਾ ਦੀਵਾਨ ਹਾਲ ਤੋਂ ਬਾਹਰ ਖੁਲ੍ਹੇ



ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਜਨਰਲ ਸਕੱਤਰ ਨਾਮਧਾਰੀ ਦਰਬਾਰ ਅਤੇ ਪ੍ਰਧਾਨ ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ ਕਮੇਟੀ ਸੰਗਤ ਨੂੰ ਸੰਬੋਧਨ ਕਰਦੇ ਹੋਏ।

ਮੈਦਾਨ ਵਿਚ ਹੋਇਆ। ਖੁਲ੍ਹੀ ਧੁੱਪ, ਖੁਲ੍ਹੀ ਹਵਾ, ਖੁਲ੍ਹੀ ਆਵਾਜ਼ ਖੁਲ੍ਹੇ ਦਰਸ਼ਨ—ਇਥੇ ਹੀ ਨਾਮ ਸਿਮਰਨ ਕੀਰਤਨ ਹੋਇਆ। ਅਤੇ ਰਾਤ ਨੂੰ ਕਲ੍ਹ ਵਾਲਾ ਨਾਟਕ ਵੀ ਹੋਇਆ ਜੋ ਦੇਰ ਰਾਤ ਤਕ ਚਲਦਾ ਰਿਹਾ। ਅੱਜ ਡਰਾਮਾ ਸਫਲ ਸੀ ਸਿਮ੍ਰਤੀ ਮੰਦਰ ਤੋਂ ਬਾਹਰ ਜੁ ਸੀ। ਅੱਜ ਮੰਦਰ ਵਿਚ ਸੰਖੇਪ ਜਿਹਾ ਕਵੀ ਦਰਬਾਰ ਵੀ ਹੋਇਆ।

**੧੬ ਮਾਰਚ ਅੰਤਮ ਦਿਨ** ਅਜ ਸੰਤ ਨਗਰ ਦਿਲੀ ਅਤੇ ਮੰਡੀ ਦੇ ਢੋਲਕ ਛੈਣਿਆਂ ਵਾਲੇ ਜਥਿਆਂ ਨੇ ਆਸਾ ਦੀ ਵਾਰ ਦਾ ਕੀਰਤਨ (ਵਾਰਾ) ਸਵੇਰੇ ਤਿੰਨ ਵਜੇ ਤੋਂ ਆਰੰਭ ਕਰਕੇ ਉਚੀਆਂ ਤੋਂ ਉਚੀਆਂ ਸੁਰਾਂ ਨਾਲ ਇਲਾਕੇ ਦੀ ਫਿਜ਼ਾ ਵਿਚ ਗੁਰਬਾਣੀ ਦਾ ਸੰਚਾਰ ਕੀਤਾ। ਸੰਤ ਗੁਰਮੁਖ ਸਿੰਘ, ਬਲੀ ਸਿੰਘ, ਮਾਸਟਰ ਦਰਸ਼ਨ ਸਿੰਘ ਦੀ ਅਗਵਾਈ ਵਿਚ ਇਹ ਕਲਾ ਅਜੇ ਵੀ ਉਪਲਭਦ ਹੈ। ਇਸ ਤਰ੍ਹਾਂ ਦੇ ਸੰਗੀਤ ਨੂੰ ਸ਼ਾਸਤਰੀ ਸੰਗੀਤ ਦੇ ਮੁਕਾਬਲੇ ਲੋਕ ਸੰਗੀਤ ਕਿਹਾ ਜਾ ਸਕਦਾ ਹੈ। ਜੇ ਕਿਤੇ ਨਾਮਧਾਰੀਆਂ ਦਾ ਹੱਲੇ ਦਾ ਦੀਵਾਨ, ਜਾ ਵਾਰਾ ਸਹੀ ਸੁਰ ਤਾਲ ਵਾਲੇ ਵਿਅਕਤੀਆਂ ਦੁਆਰਾ

ਲਾਇਆ ਸੁਣਿਆ ਜਾਵੇ ਤਾਂ ਲੋਕੀਂ ਅੱਜ ਦੇ ਡਿਸਕੋ ਸੰਗੀਤ ਨੂੰ ਭੁਲ ਜਾਣ। ਢੋਲਕੀ ਦੀਆਂ ਤਾਲਾਂ ਬਦੋਬਦੀ ਬੰਨ੍ਹ ਕੇ ਰਖਦੀਆਂ ਹਨ।

ਵਾਰ ਬਾਦ ਰਾਗੀਆਂ ਦਾ ਸ਼ਬਦ ਗਾਇਨ ਹੋਇਆ। ਕੁਝ ਤਕਰੀਰਾਂ ਹੋਈਆਂ ਜਿਸ ਵਿਚ ਯ. ਕੇ. ਦੀ ਨਾਮਧਾਰੀ ਸੰਗਤ ਦੇ ਜਨਰਲ-ਸਕੱਤਰ ਸ: ਰਾਜਿੰਦਰ ਸਿੰਘ ਚਾਨਾ ਨੇ ਕਿਹਾ ਕਿ ਹੋਲਾ ਬਹੁਤ ਸਫਲ ਹੈ ਪਰਬੰਧ ਪਖੋਂ ਵੀ ਤੇ ਹੁੰਦੇ ਕੀਰਤਨ ਨਾਮ ਸਿਮਰਨ ਕਰਕੇ ਵੀ...ਡਾ: ਭਗਵਾਨ ਦਾਸ ਵਰਮਾ ਜੀ ਨੇ ਵੀ ਫਿਲਾਸਫੀ ਪ੍ਰਧਾਨ ਤਕਰੀਰ ਕੀਤੀ। ਜਗਦੀਸ਼ ਸਿੰਘ ਵਰਿਆਮ ਨੇ ਨਾਮਧਾਰੀ ਦਰਬਾਰ ਦੇ ਮਤੇ ਪੜ੍ਹਕੇ ਸੁਣਾਏ।

ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਨੇ ਸਾਧ ਸੰਗਤ ਨੂੰ ਸੰਬੋਧਨ ਕਰਦਿਆਂ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਦੇ ਦ੍ਰਿਸ਼ਟਾਂਤ ਦਿਤੇ ਅਤੇ ਹੋਲਾ ਕਰਾਉਣ ਵਾਲੇ ਸ: ਜਗਤਾਰ ਸਿੰਘ ਵਿਰਦੀ ਵਲੋਂ ਦਸਿਆ ਕਿ ਇਕ ਮਾਰੂਤੀ ਜਿਪਸੀ ਜੀਪ ਜੋ ਉਹਨਾ ਸਤਿਗੁਰੂ ਜੀ ਦੇ ਚਰਨਾਂ ਵਿਚ ਸੇਵਾ ਵਾਸਤੇ ਅਰਪਿਤ ਕੀਤੀ ਹੈ ਉਹ ਹਰ ਸਾਲ ਨਵੀਂ ਗੱਡੀ ਦੇ ਰੂਪ ਵਿਚ ਪ੍ਰਵਿਰਤ ਕਰਿਆ ਕਰਨਗੇ। ਇਸ ਬਾਦ ਹੰਸਪਾਲ ਜੀ ਨੇ ਐਲਾਨ ਕੀਤਾ ਕਿ ਪੰਡਿਤ ਗੋਪਾਲ ਸਿੰਘ ਜੀ ਨੂੰ ਗਿਆਨ ਮਾਰਤੰਡ ਦੀ ਉਪਾਧੀ ਨਾਲ ਸਨਮਾਨਤ ਕੀਤਾ ਜਾ ਰਿਹਾ ਹੈ। ਇਸ ਬਾਦ ਸਤਿਗੁਰੂ ਜੀ ਦੁਆਰਾ ਇਹ ਸਨਮਾਨ ਪੰਡਿਤ ਜੀ ਨੂੰ ਬਖਸ਼ਿਆ ਗਿਆ। ਪੰਡਿਤ ਜੀ ਦੀ ਧਨਵਾਦੀ ਤਕਰੀਰ ਬਾਦ ਸਾਮੂਹਕ ਅਨੰਦ ਕਾਰਜਾਂ ਦੀ ਰਸਮ ਹੋਈ ਅਤੇ ਅਨੇਕਾਂ ਜੋੜੇ ਗ੍ਰਿਹਸਤ ਮਾਰਗ ਵਿਚ ਪਰਵੇਸ਼ ਕਰ ਗਏ। ਆਦਿ ਅਤੇ ਦਸਮ ਦੇ ਸੈਂਕੜੇ ਪਾਠਾਂ ਦੇ ਭੋਗ ਉਪਰੰਤ ਸੰਤ ਮਹਿੰਦਰ ਸਿੰਘ ਪੂਰਬਾ ਜੀ ਨੇ ਹੋਲੇ ਦੀ ਅਰਦਾਸ ਕੀਤੀ।

ਸਤਿਗੁਰੂ ਜੀ ਨੇ ਆਪਣੇ ਪਰਵਚਨਾਂ ਵਿਚ ਦਸਿਆ ਕਿ ਅਗਲਾ ਹੋਲਾ ਥਾਈਲੈਂਡ ਵਾਲੇ ਸੇਠ ਸੁਰ ਅਮ੍ਰਿਤ ਸਿੰਘ ਦੀ ਬੇਨਤੀ ਤੇ ਉਹਨਾਂ ਨੂੰ ਦਿਤਾ ਜਾ ਰਿਹਾ ਹੈ। ਉਹ ਵੀ ਸਾਰੇ ਸਾਲ ਵਾਸਤੇ ਸੇਵਾ ਕਰਨਗੇ ਅਤੇ ਹੋਲੇ ਦੇ ਹੋਰ ਪ੍ਰੋਗਰਾਮਾਂ ਬਾਬਤ ਅੱਸੂ ਦੇ ਮੇਲੇ ਤੇ ਦਸਿਆ ਜਾਵੇਗਾ।

—ਜਗਦੀਸ਼ ਸਿੰਘ

# ਗਿਆਨ ਮਾਰਤੰਡ
# ਪੰਡਿਤ ਗੋਪਾਲ ਸਿੰਘ

ਨਾਮਧਾਰੀ ਪੰਥ ਦੇ ਪ੍ਰਸਿੱਧ ਪ੍ਰਚਾਰਕ ਅਤੇ ਸ਼ਰੋਮਣੀ ਜਥੇਦਾਰ ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ ਨੂੰ ਨਾਮਧਾਰੀ ਹੋਲਾ ਮਹਲਾ ਸ੍ਰੀ ਭੈਣੀ ਸਾਹਿਬ ਵਿਖੇ ਸ਼ੁਕਰਵਾਰ, ੧੬ ਮਾਰਚ ੧੯੯੦ ਨੂੰ ਸੰਗਤਾਂ ਦੇ ਭਾਰੀ ਇਕੱਠ ਸਾਹਮਣੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਸਨਮਾਨਿਤ ਕੀਤਾ ਗਿਆ । ਸਿਰੋਪਾ ਅਤੇ ੨੫ ਹਜ਼ਾਰ ਰੁਪੈ ਨਕਦ ਬਖਸ਼ਿਸ਼ ਕੀਤਾ ।

ਇਸ ਤੋਂ ਪਹਿਲਾਂ ਸਰਬ ਹਿੰਦ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਸ: ਹਰਵਿੰਦਰ ਸਿੰਘ ਹੰਸਪਾਲ ਮੈਂਬਰ ਪਾਰਲੀਮੈਂਟ ਨੇ ਐਲਾਨ ਕੀਤਾ ਕਿ ਪੰਡਿਤ ਗੋਪਾਲ ਸਿੰਘ ਜੀ ਨੂੰ ਗਿਆਨ ਮਾਰਤੰਡ ਦੀ ਉਪਾਧੀ ਨਾਲ ਸਤਿਗੁਰੂ ਜੀ ਵਲੋਂ ਸਨਮਾਨਿਆ ਜਾ ਰਿਹਾ ਹੈ । ਹੰਸਪਾਲ ਜੀ ਨੇ ਪੰਡਿਤ ਜੀ ਦੀ ਲੰਮੀ ਘਾਲਣਾ ਦਾ ਜ਼ਿਕਰ ਕੀਤਾ ।

ਸਨਮਾਨ ਲੈਣ ਉਪਰੰਤ ਪੰਡਿਤ ਗੋਪਾਲ ਸਿੰਘ ਜੀ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਅਤਿ ਦੀ ਹਲੀਮੀ ਦਰਸਾਉਂਦਿਆਂ ਕਿਹਾ ਕਿ ਇਹ ਸਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਹੈ । ਜੋ ਕੁਝ ਮੈਂ ਬਣ ਸਕਿਆ ਇਹ ਸਾਰੀ ਉਹਨਾਂ ਦੀ ਬਖਸ਼ਿਸ਼ ਹੈ। ਮੇਰੇ ਆਪਣੇ ਵਿਚ ਕੋਈ ਗੁਣ ਨਹੀਂ । ਮੇਰੀ ਰਖਿਆ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ ਹੈ । ਜਿੰਨੇ ਔਗੁਣ ਮੇਰੇ ਵਿਚ ਹਨ ਉਹਨਾਂ ਸਾਰਿਆਂ ਦੇ ਹੁੰਦਿਆਂ ਸਤਿਗੁਰੂ ਜੀ ਨੇ ਮੈਨੂੰ ਬਖਸ਼ਿਆ ਹੈ ਅਤੇ ਆਪਣੇ ਨਾਲ ਲਾਈ ਰਖਿਆ ਹੈ । ਇਹ ਸਾਰੀ ਗੁਰੂ ਕਿਰਪਾ ਹੀ ਹੈ । ਮੈਂ ਬਹੁਤ ਸੰਤੁਸ਼ਟ ਹਾਂ ਅਤੇ ਬਹੁਤ ਅਨੰਦ ਵਿਚ ਹਾਂ । ਮੈਂ ਸਾਧ ਸੰਗਤ ਦਾ ਵੀ ਧਨਵਾਦ ਕਰਦਾ ਹਾਂ ਜਿਨ੍ਹਾਂ ਮੈਨੂੰ ਮਾਣ ਬਖਸ਼ਿਆ ਹੈ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਰਵਚਨਾਂ ਵਿਚ ਪੰਡਿਤ ਜੀ ਬਾਰੇ ਕਥਨ ਕਰਦਿਆਂ ਕਿਹਾ ਕਿ ਆਪ ਨੇ ਸਾਰੀ ਉਮਰ ਹੁਕਮ ਮੰਨਿਆ ਹੈ ਸ੍ਰੀ ਭੈਣੀ ਸਾਹਿਬ ਨਿਵਾਸ ਰਖਿਆ ਹੈ। ਮੈਂ ਚਾਹੁੰਦਾ ਹਾਂ ਕਿ ਇਹੋ ਜਿਹੇ ਜਥੇਦਾਰ ਬਨਣ ਜੋ ਮਾਇਆ ਦੇ ਤਿਆਗੀ ਹੋਣ ਅਤੇ ਆਪਣੇ ਧਰਮ ਵਿਚ ਪਰਪੱਕ ਹੋਣ । ਪੰਡਿਤ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦਾ ਕ੍ਰਿਸ਼ਮਾ ਹੀ ਹਨ । ਇਸ ਸਮੇਂ ਜੈਕਾਰਿਆਂ ਦੀ ਗੂੰਜ ਨਾਲ ਪੰਡਿਤ ਜੀ ਦੇ ਸਨਮਾਨਿਤ ਹੋਣ ਦਾ ਸੁਆਗਤ ਕੀਤਾ ਗਿਆ ।

ਪੰਡਿਤ ਗੋਪਾਲ ਸਿੰਘ ਜੀ ਅਗੇ ਸਦਾ ਹੀ ਸਨਮਾਨਿਤ ਰਹੇ ਹਨ । ਕਦੇ ਸ਼ਰੋਮਣੀ ਜਥੇਦਾਰ, ਕਦੇ ਸ਼ਰੋਮਣੀ ਪਰਚਾਰਕ ਅਤੇ ਕਦੇ ਪੰਥ ਰਤਨ ਉਪਮਾਵਾਂ ਨਾਲ



ਹੋਲਾ ਮਹਲਾ ਸ੍ਰੀ ਭੈਣੀ ਸਾਹਿਬ ਸਮੇਂ ੧੬ ਮਾਰਚ ੧੯੯੦ ਨੂੰ ਪੰਡਿਤ ਗੋਪਾਲ ਸਿੰਘ ਜੀ ਗਿਆਨ ਮਾਰਤੰਡ ਦੀ ਉਪਾਧੀ ਅਤੇ ਸਰੋਪਾ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਪ੍ਰਾਪਤ ਕਰਦੇ ਹੋਏ ।

ਆਪ ਨੂੰ ਸੰਬੋਧਨ ਕੀਤਾ ਜਾਂਦਾ ਰਿਹਾ ਹੈ। ਦਿੱਲੀ ਦੇ ਹੋਲੇ ਤੋਂ 'ਪੰਥ ਰਤਨ' ਦੀ ਉਪਾਧੀ ਕੁਝ ਚੋਣਵੇਂ ਬਜ਼ੁਰਗਾਂ ਨੂੰ ਬਾਕਾਇਦਾ ਦਿਤੀ ਜਾਂਦੀ ਰਹੀ ਹੈ। ਇਹਨਾਂ ਵਿਚ ਸਰਬ ਪ੍ਰਥਮ ਮਾ: ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਅਤੇ ਸੰਤ ਅਨੰਤਾ ਸਿੰਘ ਜੀ (ਸਵ:) ਨੂੰ ਸਨਮਾਨਿਤ ਕੀਤਾ ਗਿਆ। ਫਿਰ ਇਹ ਮਾਨ ਸਵ: ਸੂਬਾ ਗੰਡਾ ਸਿੰਘ ਜੀ ਦਿੱਲੀ ਅਤੇ ਸੰਤ ਵਰਿਆਮ ਸਿੰਘ ਮੁਸੱਵਰ ਨੂੰ ਦਿਤਾ ਗਿਆ। ਗਿਆਨ ਮਾਰਤੰਡ ਦਾ ਸਨਮਾਨ ਪਹਿਲੀ ਵਾਰ ਦਿਤਾ ਗਿਆ ਹੈ। ਇਸ ਦਾ ਭਾਵ ਹੈ ਗਿਆਨ ਦਾ ਸੂਰਜ। ਨਿਸਚੇ ਹੀ ਇਹ ਪੰਡਿਤ ਜੀ ਦੀ ਵਿਦਵਤਾ ਅਤੇ ਗਿਆਨ ਦਾ ਸਤਿਕਾਰ ਹੈ। ਕਬੀਰ ਜੀ ਕਹਿੰਦੇ ਹਨ ਕਿ, "ਕਬੀਰਾ ਜਹਾ ਗਿਆਨ ਤਹ ਧਰਮੁ ਹੈ" ਸੋ ਗਿਆਨ ਅਤੇ ਧਰਮ ਦਾ ਅਟੁਟ ਰਿਸ਼ਤਾ ਹੈ। ਸੱਚਾ ਗਿਆਨੀ ਹੋਣਾ ਹੀ ਸੱਚਾ ਧਰਮੀ ਹੋਣਾ ਹੈ। ਪੰਡਿਤ ਜੀ ਨੇ ਆਪਣੇ ਦੀਵਾਨਾਂ ਵਿਖਿਆਨਾਂ ਦੁਆਰਾ ਹਜ਼ਾਰਾਂ ਲੋਕਾਂ ਨੂੰ ਮਾਸ ਸ਼ਰਾਬ ਤੋਂ ਹਟਾ ਕੇ ਨਾਮ ਸਿਮਰਨ ਵਲ ਲਾਇਆ ਹੈ। ਗੁਰਬਾਣੀ, ਸਿੱਖ ਇਤਿਹਾਸ ਵਿਸ਼ੇਸ਼ ਕਰਕੇ ਨਾਮਧਾਰੀ ਇਤਿਹਾਸ, ਵਿਅਕਤੀਆਂ ਨਾਵਾਂ ਥਾਵਾਂ ਰਿਸ਼ਤਿਆਂ ਦੀ ਉਹਨਾਂ ਨੂੰ ਏਨੀ ਜਾਣਕਾਰੀ ਹੈ ਕਿ ਉਹ ਮੂੰਹ ਜ਼ਬਾਨੀ ਹੀ ਘੰਟਿਆਂ ਬੱਧੀ ਬੋਲ ਸਕਦੇ ਹਨ ਅਤੇ ਬੋਲਣ ਲਗਿਆਂ ਆਪਣੇ ਸਮੇਂ ਤੋਂ ਇਕ ਵੀ ਸੈਕਿੰਡ ਅਗੇ ਨਹੀਂ ਜਾਂਦੇ। ਸਾਰੀ ਉਮਰ ਉਹਨਾਂ ਨੂੰ ਆਪਣੇ ਗੁਰਦੇਵਾਂ ਦੇ ਚਰਨਾਂ ਵਿਚ ਰਹਿਣ ਦਾ ਸਮਾਂ ਮਿਲਿਆ ਅਤੇ ਸਾਰੀ ਉਮਰ ਉਹਨਾਂ ਨੇ ਹੁਕਮ ਨੂੰ ਸਤਿ ਕਰਕੇ ਮੰਨਿਆ ਹੈ।

ਇਹ ਇਤਫਾਕ ਦੀ ਹੀ ਗੱਲ ਹੈ ਕਿ ਆਪ ਦਾ ਜਨਮ ਵੀ (ਚੇਤਰ) ਮਾਰਚ ਮਹੀਨੇ ਵਿਚ ਹੋਇਆ ਅਤੇ ਵਿਸ਼ੇਸ਼ ਸਨਮਾਨ ਵੀ। ਅੱਜ ਤੋਂ ੭੨ ਸਾਲ ਪਹਿਲਾਂ ਚੇਤ ੧੯੭੫ ਬਿ: ਅਰਥਾਤ ਮਾਰਚ ੧੯੧੮ ਨੂੰ ਆਪ ਦਾ ਜਨਮ ਪਿੰਡ ਬਸਰਾ ਸ਼ਾਮੇ ਵਾਲੇ, ਤਹਿਸੀਲ ਪਸਰੂਰ ਜ਼ਿਲਾ ਸਿਆਲਕੋਟ (ਅਜਕਲ ਪਾਕਿਸਤਾਨ) ਵਿਚ ਪੰਡਿਤ ਨੱਥੂ ਰਾਮ ਜੀ ਅਤੇ ਮਾਤਾ ਮਾਲਣ ਦੇ ਗ੍ਰਹਿ ਵਿਖੇ ਹੋਇਆ। ਪੰਡਿਤ ਗੋਪਾਲ ਸਿੰਘ ਜੀ ਦਾ ਤਿੰਨ ਭਰਾਵਾਂ ਅਤੇ ਦੋ ਭੈਣਾਂ ਦਾ ਪਰਿਵਾਰਸੀ। ਵੱਡੇ ਭਰਾ ਬਾਲ ਮੁਕੰਦ ਜੀ ਅਤੇ ਵੱਡੀ ਭੈਣ ਸੁਰਸਤੀ ਦੇਵੀ ਤ੍ਰਮ ਦੀ ਬੀਮਾਰੀ ਨਾਲ ਚੜ੍ਹਾਈ ਕਰ ਗਏ ਸਨ। ਉਹਨਾ ਦੇ ਦੂਜੇ ਭਰਾ ਪੰਡਿਤ ਜਗਨ ਨਾਥ ਟਾਂਡੇ ਕੋਲ ਰਾਣੀ ਪਿੰਡ ਰਹਿੰਦੇ ਹਨ ਅਤੇ ਭੈਣ ਰਾਮ ਪਿਆਰੀ ਦਸੂਹੇ ਕੋਲ।

ਜਿਵੇਂ ਕਿ ਸਿਆਲਕੋਟ ਦੇ ਸਾਰੇ ਇਲਾਕੇ ਵਿਚ ਹੀ ਸੀ ਇਹਨਾਂ ਦੇ ਪਿੰਡ ਵਿਚ ਵੀ ਬਹੁਤ ਨਾਮਧਾਰੀ ਰਹਿੰਦੇ ਸਨ ਅਤੇ ਦੀਵਾਨ ਲਗਦੇ ਰਹਿੰਦੇ ਸਨ। ਇਹਨਾਂ ਨਾਮਧਾਰੀ ਦੀਵਾਨਾਂ ਵਿਚ ਗੋਪਾਲ ਜੀ ਜਾਂਦੇ ਧਾਰਨਾ ਪੜ੍ਹਦੇ ਤੇ ਢੋਲਕੀ ਵਜਾਉਣ ਲਗ ਪਏ। ੧੯੩੫ ਵਿਚ ਜਦੋਂ ਦਸਵੀਂ ਪਾਸ ਕੀਤੀ ਤਾਂ ਨੰਬਰਦਾਰ ਪਰਤਾਪ ਸਿੰਘ ਨੇ ਹੁਸ਼ਿਆਰ ਮੁੰਡਾ ਜਾਣਕੇ ਸ੍ਰੀਮਾਨ ਸੰਤ ਜਗਤ ਸਿੰਘ ਖੰਡੂਵਾਲੀ ਵਾਲਿਆਂ ਕੋਲ ਧਾਰਮਕ ਵਿਦਿਆ ਪੜ੍ਹਣ ਭੇਜ ਦਿਤਾ। ਸੰਤਾਂ ਕੋਲ ਇਕ ਸਾਲ ਤਿੰਨ ਮਹੀਨੇ ਰਹੇ। ਸੰਤਾਂ ਨਾਲ ਬਾਹਰ ਜਾਣਾ, ਦੀਵਾਨ ਲਾਉਣੇ ਪਾਠ ਵਰਨੀਆਂ ਕਰਨੀਆਂ ਅਤੇ ਇਥੇ ਹੀ ਅਮ੍ਰਿਤ ਛੱਕ ਕੇ ਸਿੰਘ ਸੱਜਕੇ ਗੋਪਾਲ ਸਿੰਘ ਬਣੇ। ਆਪ ਨੇ ਅਚੇਤ ਅਵਸਥਾ ਵਿਚ ਤਾਂ ਭਜਨ ਸੰਤ ਭਗਤ ਸਿੰਘ ਦਾਤੇ ਵਾਲਿਆਂ ਕੋਲੋਂ ਲਿਆ ਪਰ ਸੁਚੇਤ ਅਵਸਥਾ ਵਿਚ ਸੰਤਾਂ ਬੂਰੀ ਵਾਲਿਆਂ, ਸੰਤ ਸੁੰਦਰ ਸਿੰਘ ਮਾਨਾਵਾਲੇ ਵਾਲਿਆਂ ਤੋਂ ਪ੍ਰਾਪਤ ਕੀਤਾ।

ਪੰਡਿਤ ਗੋਪਾਲ ਸਿੰਘ ਜੀ ਨੂੰ ਰਾਤ ਨੂੰ ਕਈ ਵਾਰ ਸੁਤਿਆਂ ਸੁਪਨਾ ਆਉਣਾ ਤਾਂ ਡਰਾਉਣੀਆਂ ਡੈਣਾਂ ਦਿਖਾਈ ਦੇਣੀਆ! ਹੋਰ ਸਾਰੇ ਜਾਪ ਕਰਨੇ ਤਾਂ ਡਰ ਦੂਰ ਨਾ ਹੋਣਾ ਪਰ ਜਦੋਂ ਚੁਅਖਰਾਂ ਭਜਨ ਕਰਨਾ ਤਾਂ ਉਹ ਬਲਾਵਾਂ ਦੂਰ ਹੋ ਜਾਣੀਆਂ ਜਦੋਂ ਸੰਤਾਂ ਬੂਰੀ ਵਾਲਿਆਂ ਦੀ ਇਹ ਭਜਨ ਦਸਿਆ ਤਾਂ ਇਹਨਾਂ ਸਮਝ ਲਿਆ ਕਿ ਇਸੇ ਭਜਨ ਨੇ ਹੀ ਇਹਨਾਂ ਦੀ ਕਲਿਆਣ ਕਰਨੀ ਹੈ।

ਚਵਿੰਡੇ ਪਿੰਡ ਵਿਚ ਪੰਡਿਤ ਗੋਪਾਲ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਜ਼ਰੀਂ ਚੜ੍ਹੇ ਅਤੇ ਫੇਰ ਉਹਨਾਂ ਦੇ ਹੀ ਹੋ ਗਏ। ਪੰਡਿਤ ਜੀ ਨੇ ਵਰਿਆਮ 'ਚ ਇਕ ਇੰਟਰਵੀਊ ਵਿਚ ਆਪ ਦਸਿਆਂ ਸੀ।

..."ਸੰਤਾਂ ਦਾਤੇ ਵਾਲਿਆਂ ਸਤਿਗੁਰਾਂ ਨੂੰ ਕਿਹਾ ਕਿ ਇਕ ਬਾਹਮਣਾਂ ਦਾ ਮੁੰਡਾ ਹੈ ਬਹੁਤ ਪਟਾਕਦਾ ਹੈ। ਸਤਿਗੁਰਾਂ ਰਹਿਰਾਸ ਦਾ ਪਾਠ ਸੁਣਿਆ ਥੋਹੜਾਂ ਕੁ। ਮੈਂ ਸਿਹਾਰੀਆਂ ਬਿਹਾਰੀਆਂ ਲਾ ਕੇ ਸੁਣਾਇਆ ਤੇ ਜਿਵੇਂ ਸਤਿਗੁਰਾਂ ਨੇ ਕਿਹਾ ਓਵੇਂ ਹੀ ਕੀਤਾ।

ਸਤਿਗੁਰਾਂ ਕਿਹਾ ਮੁੰਡੇ ਦੀ ਤੇਲੀਆ ਬੁੱਧ ਹੈ। ਫੇਰ ਪੁਛਿਆ ਕੌਣ ਹੈ। ਸਤਿਗੁਰਾਂ ਨੂੰ ਦਸਿਆ ਗਿਆ ਕਿ ਇਹ ਪੰਡਤਾਂ ਦਾ ਮੁੰਡਾ ਹੈ। ਮਾਤਾ ਪਿਤਾ ਮਰ ਗਿਐ ਸੰਤਾਂ ਦੇ ਕੋਲ ਹੁੰਦੈ।"

ਇਸ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਨੇਕਾਂ ਵਰ ਦਿਤੇ, ਖੁਸ਼ੀਆਂ ਬਖਸ਼ੀਆਂ ਅਤੇ ਕਿਹਾ ਕਿ ਸਤਿਗੁਰੂ ਕ੍ਰਿਪਾ ਕਰਣਗੇ ਕਿ...

ਪੰਡਿਤ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਜਦੋਂ ਘਰ ਚਰਨ ਪਾਉਣ ਦੀ ਅਰਜ ਬੇਨਤੀ ਕੀਤੀ ਓਦੋਂ ਚਰਨ ਨਾ ਪੈ ਸਕੇ ਪਰ ਉਸ ਬਾਅਦ ਕਿਵੇਂ ਹੋਈ। ਇਹ ਪੰਡਿਤ ਜੀ ਦੇ ਆਪਣੇ ਸ਼ਬਦਾਂ ਵਿਚ :

"ਫੇਰ ਇਕ ਵਾਰ ਸਤਿਗੁਰੂ ਜੀ ਬਿਖੇਪੁਰ ਆਏ।

ਫੇਰ ਦਰਸ਼ਨ ਕਰਨ ਗਏ। ਪਰ ਮੈਂ ਆਖਿਆ ਹੁਣ ਅਰਜ ਨਹੀਂ ਕਰਨੀ। ਪੈਸਾ ਵੀ ਕੋਲ ਨਹੀਂ ਸੀ। ਸਤਿਗੁਰਾਂ ਆਖਿਆ ਚਲ ਨਿਕਿਆ ਤੇਰੇ ਘਰ ਚਲੀਏ। ਲੰਬੜਦਾਰ ਪ੍ਰਤਾਪ ਸਿੰਘ ਨੂੰ ਮੈਂ ਘਰ ਦੀ ਚਾਬੀ ਦੇ ਕੇ ਦੌੜਾਇਆ। ਨਾਲ ਸੁਨੇਹਾ ਭੇਜਿਆ ਕਿ ਦੀਦਾਰ ਸਿੰਘ ਦੀ ਮਾਈ ਨੂੰ ਕਹਿਣਾ ਕਿ ਸਫਾਈ ਕਰਕੇ ਮੰਜਾ ਵੱਛਾ ਦੇਣਾ। ਸਤਿਗੁਰੂ ਜੀ ਜੀਪ ਤੇ ਆਪਣੇ ਨਾਲ ਹੀ ਬੈਠਾ ਕੇ ਮੈਨੂੰ ਲੈ ਗਏ। ਇਹ ਸਤਿਗੁਰੂ ਜੀ ਨਾਲ ਮੇਰਾ ਪਹਿਲਾ ਸਫਰ ਸੀ। ਤਿੰਨ ਰੁਪਏ ਸੂਬਾ ਹਰੀ ਸਿੰਘ ਕੋਲੋਂ ਲਏ ਅਤੇ ਨਾਲ ਸੋਹਰਿਆਂ ਵਲੋਂ ਆਇਆ ਇਕ ਕੋਟ ਦਾ ਕਪੜਾ ਰੱਖ ਕੇ ਮੱਥਾ ਟੇਕਿਆ। ਸਤਿਗੁਰੂ ਕਹਿਣ ਲਗੇ ਚਲ ਨਿਕਿਆ ਨਾਲ ਹੀ ਚਲ...।"

ਤੇ ਪੰਡਿਤ ਗੋਪਾਲ ਸਿੰਘ ਜੀ ਉਸ ਵੇਲੇ ਦੇ ਚਲੇ ਅੱਜ ਤਾਈਂ ਨਾਲ ਹੀ ਰਹੇ ਹਨ।

ਕੁਲ ਦੁਨੀਆ ਦਾ ਭਰਮਣ, ਦੇਸ਼ ਦੇ ਪਿੰਡ ਪਿੰਡ ਦੀ ਯਾਤਰਾ ਸਤਿਗੁਰਾਂ ਨਾਲ ਕੀਤੀ ਹੈ। ਏਡਾ ਲੰਮਾ ਸਮਾਂ ਨਾਲ ਹੁਕਮ ਅਤੇ ਰਜ਼ਾ ਵਿਚ ਰਹਿਣਾ ਕਰੜੀ ਘਾਲਣਾ ਹੈ। ਇਹ ਇਕ ਉਦਾਹਰਣ ਹੈ। ਪੰਡਿਤ ਜੀ ਨੂੰ ਕੁਝ ਸਮੇਂ ਤੋਂ ਦਰਦ ਦੀ ਸ਼ਿਕਾਇਤ ਹੈ ਪਰ ਜਦੋਂ ਉਹ ਦੀਵਾਨ-ਕੀਰਤਨ ਵਿਚ ਹੁੰਦੇ ਹਾਂ ਤਾਂ ਬਿਲਕੁਲ ਰਿਸ਼ਟਪੁਸ਼ਟ ਹੁੰਦੇ ਹਨ।

ਅਸੀਂ ਕਾਮਨਾ ਕਰਦੇ ਹਾਂ ਕਿ ਪੰਡਿਤ ਜੀ ਹੋਰ ਲੰਮਾ ਸਮਾਂ ਸਾਡੇ ਵਿਚ ਰਹਿਣ।—ਵਧਾਈਆਂ

—ਜਗਦੀਸ਼ ਸਿੰਘ

## 'ਵਰਿਆਮ' ਦੀ ਮਾਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੬. | ਇਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵਧ ਦੇ ਭਾਈਵਾਲ ਜਾਂ ਹਿਸੇਦਾਰ ਹੋਣ। | ਜਗਦੀਸ਼ ਸਿੰਘ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵਧ ਤੋਂ ਵਧ ਜਾਣਕਾਰੀ ਅਤੇ ਵਿਸ਼ਵਾਸ਼ ਦੇ ਅਨੁਸਾਰ ਉਪਰ ਦਿਤੇ ਗਏ ਵੇਰਵੇ ਸੱਚ ਹਨ।

(ਸਹੀ) ਜਗਦੀਸ਼ ਸਿੰਘ

ਮਿਤੀ ੨੮-੨-੯੦

ਪਤਾ ਲਾਡੋਵਾਲੀ ਰੋਡ, ਜਲੰਧਰ।

# ਗੁਰਦਾਸ ਰਾਮ ਆਲਮ ਦੀ ਯਾਦ 'ਚ

—ਆਰਿਫ ਗੋਬਿੰਦਪੁਰੀ—

ਐ ਸ਼ਾਇਰਾਂ ਦੇ ਰਹਿਬਰ ! ਐ ਮੁਖਤਾਰ ਆਲਮ !
ਐ ਬਾਗੀ ਤਬੀਅਤ ਦੇ ਖੁੱਦਾਰ ਆਲਮ !

ਤੇਰੇ ਸਾਹਮਣੇ ਹੁਕਮਰਾਂ ਕੰਬਦੇ ਸੀ,
ਤੇਰੇ ਸਾਹਵੇਂ ਝੁਕਦੇ ਸੀ ਜ਼ਰਦਾਰ ਆਲਮ !

ਤੇਰੇ ਤੋਂ ਮੇਰਾ ਦਿਲ ਮੇਰੀ ਜਾਨ ਸਦਕੇ,
ਐ ਅਣਖੀਲੇ ਯੋਧੇ ! ਐ ਖੁਦਾਰ ਆਲਮ !

ਤੇਰੀ ਕਦਰ ਪਾਏ, ਕੀ ਸੁਰ ਤੇਰੀ ਸਮਝੇ,
ਇਹ ਪੱਥਰ ਦੇ ਲੋਕਾਂ ਦਾ ਸੰਸਾਰ ਆਲਮ !

ਹਕੂਮਤ ਦਾ ਬਾਗੀ ਰਿਹਾ ਤੂੰ ਸਦਾ ਹੀ,
ਗਰੀਬਾਂ ਦਾ ਐਪਰ ਤਰਫ਼ਦਾਰ ਆਲਮ।

ਉਡਾਉਂਦੇ ਰਹੇ ਮੌਜਾਂ ਜ਼ਮਾਨੇ 'ਚ ਚਮਚੇ,
ਰਿਹਾ ਗ਼ਮ ਹੰਢਾਉਂਦਾ ਕਲਮਕਾਰ ਆਲਮ।
ਖ਼ੁਦੀ ਵੇਚਦੇ ਨੇ, ਕਲਾ ਵੇਚਦੇ ਨੇ,
ਇਹ ਸ਼ਾਇਰਾਂ ਦਾ ਅਜ ਕਲ੍ਹ ਹੈ ਕਿਰਦਾਰ ਆਲਮ !

ਤਲਬ ਕਰ ਲਿਆ ਤੈਨੂੰ ਓਧਰ ਖ਼ੁਦਾ ਨੇ,
ਜ਼ਮਾਨਾ ਸੀ ਏਧਰ ਤਲਬਗਾਰ ਆਲਮ !

ਤੇਰੇ ਚਾਹੁਣ ਵਾਲੇ ਦੇ ਦੀਦੇ ਨੇ ਪੁਰਨਮ,
ਵਹਾਉਂਦੇ ਨੇ ਆਂਸੂ ਤੇਰੇ ਯਾਰ ਆਲਮ !

ਇਹ ਆਹਾਂ ਦਾ ਧੂੰਆਂ, ਇਹ ਹੰਝੂਆਂ ਦਾ ਤੂਫ਼ਾਂ
ਮੈਂ ਕੀਕਰ ਸੰਭਾਲਾ ਮੇਰੇ ਯਾਰ ਆਲਮ !

ਤੇਰੇ ਬਾਝ ਮਹਿਫ਼ਿਲ ਇਹ ਸੋਂਹਦੀ ਨਹੀਂ ਹੈ
ਅਦੀਬਾਂ ਦੀ ਮਹਿਫਲ ਦੇ ਸ਼ਿੰਗਾਰ ਆਲਮ।

ਤੇਰੀ ਨੇਕ-ਨੀਤੀ ਤੇ ਜ਼ਿੰਦਾ-ਦਿਲੀ ਨੂੰ
ਨਮਸਕਾਰ ਆਲਮ ! ਨਮਸਕਾਰ ਆਲਮ !

ਤੜਪਦੇ ਰਹਾਂਗੇ ਜੁਦਾਈ 'ਚ ਦੋਨੋਂ,
ਮੈਂ ਇਸ ਪਾਰ "ਆਰਿਫ" ਤੂੰ ਉਸ ਪਾਰ ਆਲਮ !



ਗਿਆਨੀ ਗਿਆਨ ਸਿੰਘ

ਇਤਿਹਾਸ ਦੀ ਦ੍ਰਿਸ਼ਟੀ

# ਸਿੰਘ ਕੂਕਿਓਂ ਕੀ ਕਥਾ

ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਨੇ ਆਪਣੇ ਪ੍ਰਸਿਧ ਗਰੰਥ ਪੰਥ ਪ੍ਰਕਾਸ਼ ਵਿਚ ਨਾਮਧਾਰੀ ਕੂਕਾ ਇਤਿਹਾਸ ਬਾਰੇ ਕੇਵਲ ੨੮ ਕਬਿਤਾਂ ਵਿਚ ਸੁੰਦਰ ਸਾਰ ਪ੍ਰਗਟ ਕੀਤਾ ਹੈ। ਅਸੀਂ ਇਹਨਾਂ ਕਬਿਤਾਂ ਦੇ ਨਾਲ ਸਰਲ ਪੰਜਾਬੀ ਲੜੀਵਾਰ ਪ੍ਰਕਾਸ਼ਤ ਕਰ ਰਹੇ ਹਾਂ। ਇਤਿਹਾਸ ਦੀ ਦ੍ਰਿਸ਼ਟੀ ਤੋਂ ਅਗੋਂ ਵੀ ਸਾਮਗਰੀ ਭੇਟ ਕੀਤੀ ਜਾਂਦੀ ਰਹੇਗੀ।

(੧)

ਪੰਥ ਖਾਲਸੇ ਮੇਂ ਏਕ ਸਾਖ ਕੂਕੇ ਸਿੰਘਨ ਕੀ, ਤੀਸਕ ਬਰਸ ਤੇ ਜੋ ਬਿਦਤੇ ਮਹਾਨ ਹੈ।<br>
ਸਬਦ ਕੀ ਮਸਤੀ ਮੈਂ ਹਾਲ ਤੇ ਬੇਹਾਲ ਹੋਇ, ਸਿਰ ਤੇ ਉਤਰ ਜਾਤ ਦਸਤਾਰ ਤਾਨ ਹੈ।<br>
ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਦਾਰੀ, ਕੂਕ ਮਾਰਨੇ ਤੇ ਕੂਕੇ ਜਗਤ ਬਖਾਨ ਹੈ।<br>
ਏਕ ਦਸਤਾਰ ਕੇ ਉਤਾਰ ਬਿਨ ਔਰ ਰੀਤ, ਚਾਹੀਅਤ ਜੈਸੀ ਤੈਸੀ ਤਿਨ ਮੈਂ ਪ੍ਰਧਾਨ ਹੈ।

ਖਾਲਸਾ ਪੰਥ ਵਿਚ ਇਕ ਸਾਖ ਕੂਕੇ ਸਿੰਘਾਂ ਦੀ ਹੈ ਜੋ ਤੀਹ ਕੁ ਸਾਲਾਂ ਤੋਂ ਬਹੁਤ ਪ੍ਰਸਿੱਧ ਹੈ।<br>
ਸ਼ਬਦ ਦੀ ਮਸਤੀ ਵਿਚ ਹਾਲ ਤੋਂ ਬੇਹਾਲ (ਬੇ-ਸੁਧ) ਹੋ ਜਾਂਦੇ ਹਨ<br>
ਅਤੇ ਉਹਨਾਂ ਦੀ ਦਸਤਾਰ (ਪਗੜੀ) ਸਿਰ ਤੋਂ ਉਤਰ ਜਾਂਦੀ ਹੈ।<br>
ਉਹਨਾਂ ਦਾ ਸਹੀ ਨਾਮ ਨਾਮਧਾਰੀ ਹੈ ਜੋ ਸ੍ਰੇਸ਼ਟ ਹੈ।<br>
ਕੂਕਾਂ ਮਾਰਨ ਕਰਕੇ ਜਗਤ ਉਹਨਾਂ ਨੂੰ ਕੂਕੇ ਕਹਿੰਦਾ ਹੈ।<br>
ਸਿਵਾਏ ਪਗੜੀ ਉਤਾਰਨ ਵਾਲੀ ਇਕ ਗੱਲ ਤੋਂ<br>
ਹੋਰ ਜਿਸ ਤਰ੍ਹਾਂ ਚਾਹੀਦਾ ਸੀ ਓਹੋ ਰੀਤ ਉਹਨਾਂ ਵਿਚ ਪ੍ਰਧਾਨ (ਪ੍ਰਮੁਖ) ਹੈ।

(੨)

ਭਏ ਕੂਕੇ ਜੈਸ ਅਬ ਸੁਨ ਲੇਹੁ ਤੈਸ ਸਭਿ, ਰਾਜ ਸਿੰਘੀ ਥੇਸ ਜਬਿ ਦੇਸ ਏਸ਼ ਸਾਵਤੈ।<br>
ਅਟਕ ਦਰਯਾਉ ਤਟ ਛੋਈ ਨਾਮ ਗਾਮ ਮਾਹਿ, ਪੋਠੋਹਾਰ ਦੇਸ ਮਾਹਿ ਸਮ ਅਮਰਾਵਤੈ।<br>
ਸੰਮਤ ਅਠਾਰਾਂ ਸੌ ਛਿਪੰਜਾ ਮੈਂ ਬਾਲਕ ਸਿੰਘ, ਭਯੋ ਅਵਤਾਰ ਤਾਹਿ ਈਸ ਅੰਸ ਭਾਵਤੈ।<br>
ਜਾਤ ਕਾ ਅਰੋੜਾ ਭਯੋ ਭਗਤ ਅਮੋੜਾ, ਨਾਮ ਜਪਯੋ ਨਾ ਥੋੜਾ ਛੋੜਾ ਵਿਸ਼ੇ ਰਸਯਾਵਤੈ।




**ਗੁਰੂ ਬਾਲਕ ਸਿੰਘ ਜੀ**

ਉਹਨਾਂ ਦੇ ਪ੍ਰਤਾਪ ਸਦਕੇ ਹਜਰੋ ਹਦੋਂ ਵਧ ਸਰੇਸ਼ਟ
ਹੋ ਕੇ ਅਯੁਧਿਆ ਦੇ ਤੁਲ ਹੋ ਗਈ ਅਤੇ ਬੁਰਾਈਆਂ ਦੂਰ ਹੋ ਗਈਆਂ
ਲੋਕ ਵਡੇ ਭਾਗਾਂ ਵਾਲੇ ਹੋ ਗਏ ਭਗਤੀ ਵਿਚ ਉਹਨਾਂ ਦੀ ਮਤਿ ਮਗਨ ਹੋ ਗਈ।
ਸੰਤਾਂ ਦੀ ਸੰਗਤ ਵਿਚ ਉਹ ਜਾਗ੍ਰਿਤ
ਹੋ ਗਏ ਅਤੇ ਸੰਤ ਸੇਵਾ ਨੂੰ ਸਮਰਪਤਿ ਹੋ ਗਏ।

(੫)

ਬਾਲਕ ਮ੍ਰਗੇਸ਼ ਤੈ ਵਿਸ਼ੇਸ਼ ਉਪਦੇਸ਼ ਨਾਮ, ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ।
ਔਰ ਇਲਹਾਮ ਕਈ ਬਾਰ ਕਰਤਾਰ ਦਯੋ, ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ।
ਐਪੇ ਗੁਰ ਦਸਮ ਦਰਸ ਦੈ ਜੋ ਕਹਿਯੋ ਤਾਂਹਿ, ਮੇਰੋ ਅਵਤਾਰ ਅੰਸ ਰਾਮ ਸਿੰਘ ਹੂੰ ਭਰੇ।
ਯਾਹਿ ਹੇਤ ਤਾਂਹਿ ਨਾਂਹਿ ਔਰ ਕਾਂਹਿ ਮਾਂਹਿ, ਨਿਜ ਸਕਤ ਰਖਾਈ ਗੁਰਵਾਕ ਦਿਢ ਥੇ ਧਰੇ।

ਬਾਲਕ ਸਿੰਘ ਜੀ ਤੋਂ ਵਿਸ਼ੇਸ਼ ਨਾਮ ਦਾ ਉਪਦੇਸ਼ ਲੈ ਕੇ ਬਹੁਤ ਸਾਰੇ
ਨਰ (ਆਦਮੀ) ਅਤੇ ਨਾਰੀਆਂ (ਔਰਤਾਂ) ਅਪਾਰ ਭਵ ਸਾਗਰ ਨੂੰ ਤਰ ਗਏ।
ਅਤੇ ਕਈ ਵਾਰ ਕਰਤਾਰ ਪਰਮਾਤਮਾ ਨੇ ਇਲਹਾਮ (ਆਕਾਸ਼ਬਾਣੀ) ਕੀਤਾ ਕਿ
ਲੋਕਾਂ ਨੂੰ ਨਾਮ ਦੇ ਕੇ ਉਹਨਾਂ ਦਾ ਜੀਣਾ ਸੁੱਚਾ ਬਣਾ
ਅਤੇ ਉਹਨਾਂ ਦਾ ਉਧਾਰ ਕਰ।
ਦਸਮ ਗੁਰੂ ਨੇ ਆਪ ਦਰਸ਼ਨ ਦੇ ਕੇ ਉਹਨਾਂ ਨੂੰ ਕਿਹਾ
ਕਿ ਮੇਰਾ ਹੀ ਅੰਸ਼-ਅਵਤਾਰ ਰਾਮ ਸਿੰਘ ਹੈ।
ਇਸੇ ਵਾਸਤੇ ਉਹਨੂੰ ਹੀ, ਹੋਰ ਕਿਤੇ ਵੀ ਨਾ
ਮੈਂ ਆਪਣੀ ਸ਼ਕਤੀ ਪ੍ਰਦਾਨ ਕੀਤੀ ਹੈ।
ਗੁਰੂ ਜੀ ਨੇ ਇਹ ਵਾਕ ਦ੍ਰਿੜ ਕਰਵਾਏ।

(੬)

ਸੋਈ ਨੇਤ ਫੁਰੀ ਆਇ ਸੰਮਤ ਬਹਤਰੇ ਮੈਂ, ਮਾਘ ਸੁਦੀ ਪੰਚਮੀ ਸਵੇਰੇ ਗੁਰੁ ਵਾਰ ਕੈ।
ਜ਼ਿਲੇ ਲੁਧਿਆਣੇ ਗਾਮ ਭੈਣੀ ਨਾਮ ਜਾਣੇ ਆਮ, ਅਵਤਰੇ ਸਿੰਘ ਰਾਮ ਕਲਮਲੇ ਟਾਰ ਕੈ।
ਜਾਤ ਤਰਖਾਨ ਜੱਸੇ ਨਾਮ ਕੇ ਅੱਵਸੇ ਘਰ, ਸਦਾ ਮਾਤ ਸੈ ਪਰਕਾਸੇ ਨਾਮ ਪਰਚਾਰ ਕੈ।
ਬਾਲਕ ਹੀ ਪਨ ਸੈਂ ਥੇ ਈਸਵਰ ਕੋ ਮਨ ਸੈਂ ਥੇ, ਧਯਾਵਤੇ ਸ ਗਨ ਥੇ, ਜਨੋ ਕੇ ਸੁਧਾਰ ਕੈ।੬

(ਦਸਮ ਗੁਰੂ ਦੀ) ਨਿਸਚਿਤ ਕੀਤੀ ਉਹ ਹੀ ਗਲ ਅਮਲ
ਵਿਚ ਆਈ ਅਤੇ ਸੰਮਤ ੧੮੭੨ ਵਿਚ ਮਾਘ ਸੁਦੀ ਪੰਚਮੀ
(ਬਸੰਤ ਪੰਚਮੀ) ਵੀਰਵਾਰ ਸਵੇਰੇ
ਜ਼ਿਲਾ ਲੁਧਿਆਣਾ ਦੇ ਪਿੰਡ, ਜਿਹਨੂੰ ਆਮ ਕਰਕੇ ਭੈਣੀ
ਨਾਮ ਨਾਲ ਜਾਣਿਆ ਜਾਂਦਾ ਹੈ ਉਸ ਵਿਚੋਂ ਪਾਪ,
ਦੋਸ਼ਾਂ ਬੁਰਾਈਆਂ ਨੂੰ ਹਟਾ ਕੇ ਰਾਮ ਸਿੰਘ ਜੀ
ਨੇ ਅਵਤਾਰ ਲਿਆ।
ਉਹਨਾਂ ਨੇ ਤਰਖਾਨ ਜਾਤੀ ਦੇ ਜੱਸੇ ਨਾਮ ਦੇ ਵਿਅਕਤੀ ਦੇ
ਨਾ ਵਸੇ ਹੋਏ ਘਰ ਵਿਚ ਮਾਤਾ ਸਦਾਂ ਤੋਂ ਨਾਮ
ਦੇ ਪਰਚਾਰ ਵਾਸਤੇ ਪ੍ਰਕਾਸ਼ ਕੀਤਾ।
ਉਹ ਅਪਣੇ ਬਚਪਣ ਤੋਂ ਹੀ ਈਸ਼ਵਰ ਨੂੰ ਮਨੋ ਹੋ ਕੇ
ਬਹੁਤ ਸਾਰੇ ਸੰਗੀਆਂ ਨੂੰ ਲੈ ਕੇ ਲੋਕਾਂ
ਦੇ ਸੁਧਾਰ ਵਾਸਤੇ ਧਿਆਂਵਦੇ।

# ਤਿੰਨ ਸਨਿਆਸੀ

ਮੂਲ—ਲ-ਤਾਲਸਤਾਇ
ਪੰਜਾਬੀ—ਸੁਰਜੀਤ ਖੁਰਸ਼ੀਦੀ

ਇਕ ਪਾਦਰੀ ਆਰਚੇਂਜਲ ਤੋਂ ਸੋਲੋਵੇਸਕ ਖਾਨਗਾਹ ਲਈ ਸਮੁੰਦਰੀ ਸਫਰ ਕਰ ਰਿਹਾ ਸੀ, ਉਸੇ ਜਹਾਜ਼ ਤੇ, ਬਹੁਤ ਸਾਰੇ ਦੂਸਰੇ ਯਾਤਰੀ ਵੀ ਉਥੇ ਤੀਰਥ ਯਾਤਰਾ ਕਰਨ ਲਈ, ਸਫਰ ਕਰ ਰਹੇ ਸਨ। ਸਫਰ ਵਾਹਵਾ ਹੋ ਰਿਹਾ ਸੀ। ਹਵਾ ਸਹਾਈ ਵੱਗ ਰਹੀ ਸੀ ਅਤੇ ਮੌਸਮ ਵਧੀਆ ਸੀ। ਯਾਤਰੀ ਜਹਾਜ਼ ਦੇ ਡੈਕ ਤੇ ਲੇਟੇ ਰਹਿੰਦੇ, ਖਾਂਦੇ ਪੀਂਦੇ ਰਹਿੰਦੇ ਜਾਂ ਟੋਲੀਆਂ ਵਿਚ ਬੈਠ ਕੇ ਗੱਪਾਂ ਮਾਰਦੇ ਰਹਿੰਦੇ। ਪਾਦਰੀ ਵੀ ਡੈਕ ਤੇ ਆਇਆ। ਚਹਿਲ ਕਦਮੀ ਕਰਨ ਦੇ ਦੌਰਾਨ ਉਸ ਨੇ ਦੇਖਿਆ ਕਿ ਕੁਝ ਬੰਦੇ ਇਕ ਪਾਸੇ ਖੜੋਤੇ ਇਕ ਮਛੇਰੇ ਦੀਆਂ ਗੱਲਾਂ ਸੁਣ ਰਹੇ ਹਨ, ਜੋ ਕਿ ਸਮੁੰਦਰ ਵੱਲ ਨੂੰ ਇਕ ਪਾਸੇ ਇਸ਼ਾਰਾ ਕਰਕੇ ਕੁਝ ਦਸ ਰਿਹਾ ਸੀ। ਪਾਦਰੀ ਰੁਕ ਗਿਆ ਅਤੇ ਉਸ ਨੇ ਜਿਧਰ ਮਛੇਰਾ ਇਸ਼ਾਰਾ ਕਰ ਰਿਹਾ ਸੀ ਉਸ ਪਾਸੇ ਵਲ ਨੂੰ ਦੇਖਿਆ। ਉਸ ਨੂੰ ਕੁਝ ਵੀ ਦਿਖਲਾਈ ਨਾ ਦਿਤਾ, ਹਾਂ ਸਮੁੰਦਰ ਜ਼ਰੂਰ ਧੁਪ ਕਰ ਕੇ ਚਮਕ ਰਿਹਾ ਸੀ। ਉਹ ਸੁਣਨ ਦੇ ਲਈ ਲਾਗੇ ਨੂੰ ਹੋਇਆ, ਪਰ ਜਦੋਂ ਉਸ ਬੰਦੇ ਨੇ ਉਸ ਨੂੰ ਦੇਖਿਆ ਤਾਂ ਆਦਰ ਸਨਮਾਨ ਵਜੋਂ ਆਪਣੀ ਟੋਪੀ ਉਤਾਰ ਕੇ ਉਹ ਚੁੱਪ ਹੋ ਗਿਆ। ਬਾਕੀ ਦੇ ਲੋਕਾਂ ਨੇ ਵੀ ਆਪਣੀਆਂ ਟੋਪੀਆਂ ਉਤਾਰ ਕੇ ਅਤੇ ਝੁੱਕ ਕੇ ਆਦਰ ਸਨਮਾਨ ਕੀਤਾ।

"ਮੈਂ ਤੁਹਾਡੀ ਗਲਬਾਤ ਵਿਚ ਕੋਈ ਵਿਘਣ ਪਾਣ ਲਈ ਨਹੀਂ ਆਇਆ ਹਾਂ," ਪਾਦਰੀ ਨੇ ਕਿਹਾ। "ਮੈਂ ਤਾਂ ਇਹ ਜਾਨਣ ਦੇ ਲਈ ਆਇਆ ਸੀ ਕਿ ਇਹ ਭਦਰ ਪੁਰਸ਼ ਕੀ ਕਹਿ ਰਿਹਾ ਹੈ?"

"ਮਛੇਰਾ ਸਾਨੂੰ ਸਨਿਆਸੀਆਂ ਬਾਰੇ ਦਸ ਰਿਹਾ ਸੀ," ਇਕ ਵਿਉਪਾਰੀ ਨੇ ਕਿਹਾ, ਜਿਹੜਾ ਕਿ ਬਾਕੀਆਂ ਦੇ ਨਾਲੋਂ ਕੁਝ ਦਲੇਰ ਸੀ।

"ਕਿਹੜੇ ਸਨਿਆਸੀ," ਪਾਦਰੀ ਨੇ ਇਕ ਪਾਸੇ ਇਕ ਬਕਸੇ ਤੇ ਬੈਠਦਿਆਂ ਪੁਛਿਆ। ਮੈਨੂੰ ਵੀ ਉਹਨਾਂ ਦੇ ਬਾਰੇ ਦਸੋ ਮੈਨੂੰ ਚੰਗਾ ਲਗੇਗਾ। ਤੁਸੀਂ ਕਿਸ ਚੀਜ਼ ਵਲ ਇਸ਼ਾਰੇ ਕਰ ਰਹੇ ਸੀ?"

ਉਹ ਨਿੱਕਾ ਟਾਪੂ ਜਿਹੜਾ ਉਧਰ ਦਿਖਾਈ ਦੇ ਰਿਹਾ ਹੈ, ਮਛੇਰੇ ਨੇ ਸਾਹਮਣੇ, ਸੱਜੇ ਪਾਸੇ ਨੂੰ ਇਸ਼ਾਰਾ ਕਰਦਿਆਂ ਹੋਇਆਂ ਕਿਹਾ, "ਉਹ ਹੈ ਟਾਪੂ ਜਿਥੇ ਕਿ ਸਨਿਆਸੀ ਆਪਣੀ ਮੁਕਤੀ ਦੇ ਲਈ ਰਹਿ ਰਹੇ ਹਨ।"

"ਕਿਥੇ ਹੈ ਟਾਪੂ?" ਪਾਦਰੀ ਨੇ ਪੁਛਿਆ। "ਮਨੂ ਤਾਂ ਕੁਝ ਵੀ ਦਿਖਾਈ ਨਹੀਂ ਦੇ ਰਿਹਾ।"

"ਉਹ ਦੂਰ, ਮੇਰੇ ਹੱਥ ਵਲ ਦੇਖਣ ਦੀ ਕਿਰਪਾ ਕਰੋ। ਤੁਹਾਨੂੰ ਉਹ ਬਦਲੋਟੀ ਦਿਖਾਈ ਦੇ ਰਹੀ ਹੈ? ਉਸਦੇ ਹੇਠਾਂ ਨੂੰ, ਜ਼ਰਾ ਕੁ ਖਬੇ ਪਾਸੇ ਨੂੰ ਇਕ ਮਧਮ ਜਹੀ ਲਕੀਰ ਹੈ, ਉਹੀ ਹੈ ਉਹ ਟਾਪੂ।"

ਪਾਦਰੀ ਨੇ ਗੌਹ ਨਾਲ ਦੇਖਿਆ, ਪਰ ਉਸ ਦੀਆਂ ਅੱਖਾਂ ਆਦੀ ਨਾ ਹੋਣ ਦੇ ਕਾਰਨ, ਉਸ ਨੂੰ ਕੁਝ ਵੀ ਦਿਖਾਈ ਨਾ ਦਿਤਾ ਸਵਾਏ ਧੁੱਪ ਵਿਚ ਚਮਕਦੇ ਪਾਣੀ ਦੇ।

"ਮੈਨੂੰ ਨਹੀਂ ਦਿਖਾ ਰਿਹਾ," ਉਸ ਨੇ ਕਿਹਾ, "ਪਰ ਉਥੇ ਰਹਿਣ ਵਾਲੇ ਸਨਿਆਸੀ ਕੌਣ ਹੋਏ?"

"ਉਹ ਪਵਿਤ੍ਰ ਮਨੁਖ ਹਨ," ਮਛੇਰੇ ਨੇ ਕਿਹਾ, "ਮੈਂ ਉਹਨਾਂ ਦੇ ਬਾਰੇ ਢੇਰ ਚਿਰਾਂ ਤੋਂ ਚਰਚਾ ਸੁਣਦਾ ਆ ਰਿਹਾ ਹਾਂ ਪਰ ਪਰਾਰ ਸਾਲ ਤੋਂ ਪਹਿਲਾਂ ਕਦੇ ਦਰਸ਼ਨ ਕਰਨ ਦਾ ਮੌਕਾ ਨਹੀਂ ਸੀ ਪਰਾਪਤ ਹੋਇਆ।"

ਅਤੇ ਮਛੇਰੇ ਨੇ ਦਸਿਆ ਕਿ ਕਿਵੇਂ ਇਕ ਵਾਰੀ ਉਹ ਮੱਛੀਆਂ ਫੜਨ ਲਈ ਨਿਕਲਿਆ ਅਤੇ ਇਕ ਰਾਤ ਉਸ ਟਾਪੂ ਤੇ ਜਾ ਫਸਿਆ, ਉਸ ਨੂੰ ਕੁਝ ਵੀ ਪਤਾ ਨਾ ਲਗਾ ਕਿ ਉਹ ਕਿਥੇ ਸੀ। ਸਵੇਰੇ, ਜਦੋਂ ਉਸ ਨੇ ਟਾਪੂ ਵਿਚ ਚੱਕਰ ਕਟਿਆ ਤਾਂ ਉਸਨੂੰ ਇਕ ਕੱਚੀ ਕੁਟੀਆ ਮਿਲੀ ਜਿਸ ਦੇ ਲਾਗੇ ਇਕ ਬਜ਼ੁਰਗ ਖਲੋਤਾ ਹੋਇਆ ਸੀ। ਉਸੇ ਸਮੇਂ ਦੋ ਜਣੇ ਹੋਰ ਬਾਹਰ ਆ ਗਏ ਜਿਨ੍ਹਾਂ ਨੇ ਉਸ ਨੇ ਭੋਜਨ ਖਿਲਾਇਆ ਤੇ ਉਸਦਾ ਸਾਮਾਨ ਸੁਕਾਇਆ ਅਤੇ ਕਿਸ਼ਤੀ ਦੀ ਮੁਰੰਮਤ ਕਰਨ ਵਿਚ ਸਹਾਇਤਾ ਕੀਤੀ ਸੀ।

"ਅਤੇ ਉਹ ਕਿਹੋ ਜਿਹੇ ਹਨ?" ਪਾਦਰੀ ਨੇ ਪੁਛਿਆ।

ਇਕ ਮਧਰਾ ਹੈ ਅਤੇ ਕਮਰ ਝੁਕੀ ਹੋਈ ਹੈ। ਉਸ ਨੇ ਚੋਗਾ ਪਹਿਨਿਆ ਹੋਇਆ ਹੈ ਅਤੇ ਬਹੁਤ ਬਿਰਧ ਹੈ, ਮੈਂ ਤਾਂ ਕਹਾਂਗਾ ਕਿ ਉਹ ਸੌ ਤੋਂ ਉਪਰ ਦਾ ਹੀ ਹੋਵੇਗਾ। ਉਹ ਇਡਾ ਬਿਰਧ ਹੈ ਕਿ ਉਸ ਦੀ ਦਾੜ੍ਹੀ ਦੀ ਸਫੇਦੀ ਹੁਣ ਹਰੀ ਭਾਅ ਮਾਰ ਰਹੀ ਹੈ, ਪਰ ਉਹ ਹਰ ਸਮੇਂ ਮੁਸਕਰਾਂਦਾ ਰਹਿੰਦਾ ਹੈ, ਅਤੇ ਉਸ ਦੇ ਚੇਹਰੇ ਤੇ ਅਰਸ਼ੀ ਫਰਿਸ਼ਤਿਆਂ ਵਰਗਾ ਨੂਰ ਹੈ। ਦੂਜਾ ਲੰਬਾ ਹੈ, ਪਰ ਹੈ ਉਹ ਵੀ ਬਹੁਤ ਬਿਰਧ। ਉਸ ਨੇ ਇਕ ਖਸਤਾ ਕਿਸਾਨਾਂ ਵਾਲਾ ਕੁਰਤਾ ਪਹਿਨਿਆ ਹੋਇਆ ਹੈ। ਉਸਦਾ ਦਾੜ੍ਹਾ ਚੋੜਾ ਹੈ, ਅਤੇ ਪੀਲਾ ਭੂਰਾ ਜਿਹਾ ਰੰਗ ਹੈ। ਉਹ ਇਕ ਤਾਕਤਵਰ ਬੰਦਾ ਹੈ। ਮੇਰੀ ਸਹਾਇਤਾ ਤੋਂ ਬਿਨਾ ਹੀ ਉਸ ਨੇ ਕਿਸ਼ਤੀ ਨੂੰ ਉਲਟਾ ਦਿਤਾ ਜਿਵੇਂ ਉਹ ਬਸ ਇਕ ਬਾਲਟੀ ਹੀ ਹੋਵੇ। ਉਹ ਵੀ ਮੇਹਰਬਾਨ ਅਤੇ ਖੁਸ਼ਤਬੀਅਤ

ਹ। ਤਾਜਾ ਲਬਾ ਹੈ ਅਤੇ ਉਸ ਦਾ ਦਾੜ੍ਹਾ ਬਰਫ ਵਾਂਗ ਸਫੇਦ ਤੇ ਉਸ ਦੇ ਗੋਡਿਆਂ ਤੀਕ ਲੰਬਾ ਹੈ । ਉਹ ਕੁਝ ਖਰ੍ਹਵਾ ਹੈ ਅਤੇ ਉਸ ਦੇ ਭਰਵਟੇ ਉਸਦੀਆਂ ਅਖਾਂ ਤੇ ਛਾਂ ਕਰ ਰਹੇ ਹਨ, ਉਹ ਕੋਈ ਵੀ ਵਸਤਰ ਨਹੀਂ ਪਹਿਨਦਾ ਸਵਾਏ ਇਕ ਟਾਟ ਦੇ ਜੋ ਕਿ ਉਸ ਦੇ ਲੱਕ ਨੂੰ ਬੱਧਾ ਹੁੰਦਾ ਹੈ।

"ਕੀ ਉਹਨਾਂ ਨੇ ਤੇਰੇ ਨਾਲ ਗੱਲਬਾਤ ਕੀਤੀ ?" ਪਾਦਰੀ ਨੇ ਪੁੱਛਿਆ "ਅਧਿਕ ਸਮੇਂ ਲਈ ਉਹਨਾਂ ਨੇ ਸਭ ਕੁਝ ਮੋਨ ਰਹਿ ਕੇ ਹੀ ਕੀਤਾ ਸੀ, ਅਤੇ ਆਪੋ ਵਿਚ ਵੀ ਘੱਟ ਹੀ ਬੋਲੇ ਸਨ। ਉਹਨਾਂ ਵਿਚੋਂ ਕੋਈ ਜਣਾ ਬਸ ਝਾਕਦਾ ਹੀ ਸੀ ਕਿ ਦੂਜੇ ਉਸਦਾ ਭਾਵ ਸਮਝ ਲੈਂਦੇ ਸਨ। ਮੈਂ ਸਭ ਨਾਲੋਂ ਲੰਬੇ ਤੋਂ ਪੁਛਿਆ ਸੀ ਕਿ ਕੀ ਉਹ ਦੇਰ ਤੋਂ ਉਥੇ ਰਹਿ ਰਹੇ ਹਨ। ਉਹ ਖਿਝ ਗਿਆ ਅਤੇ ਕੁਝ ਇਸ ਤਰ੍ਹਾਂ ਬੋਲਿਆ ਜਿਵੇਂ ਨਾਰਾਜ਼ ਹੋ ਗਿਆ ਹੋਵੇ, ਪਰ ਸਭ ਤੋਂ ਵੱਡੀ ਉਮਰ ਵਾਲੇ ਨੇ ਉਸਦਾ ਹੱਥ ਫੜਿਆ ਅਤੇ ਮੁਸਕਰਾਇਆ। ਤਦ ਲੰਬਾ ਖ਼ਾਮੋਸ਼ ਹੋ ਗਿਆ। ਸਭ ਤੋਂ ਵੱਡੀ ਉਮਰ ਵਾਲੇ ਨੇ ਬਸ ਇਹੋ ਕਿਹਾ, "ਸਾਡੇ ਤੇ ਕਿਰਪਾ ਕਰੋ", ਅਤੇ ਮੁਸਕਰਾ ਪਿਆ।

ਮਛੇਰੇ ਦੇ ਗੱਲਾਂ ਕਰਦਿਆਂ ਕਰਦਿਆਂ ਜਹਾਜ਼ ਟਾਪੂ ਦੇ ਲਾਗੇ ਜਾ ਪੁੱਜਾ।

"ਉਹ ਹੁਣ ਤੁਸੀਂ ਸਾਫ਼ ਦੇਖ ਸਕਦੇ ਹੋ, ਜੇਕਰ ਮਹਾਰਾਜ ਦੇਖਣਾ ਚਾਹੁਣ," ਵਿਉਪਾਰੀ ਨੇ ਕਿਹਾ ਅਤੇ ਟਾਪੂ ਵੱਲ ਨੂੰ ਹੱਥ ਦਾ ਇਸ਼ਾਰਾ ਕੀਤਾ।

ਪਾਦਰੀ ਨੇ ਦੇਖਿਆ ਅਤੇ ਹੁਣ ਉਸਨੂੰ ਸਚੀਂ ਹੀ ਇਕ ਕਾਲਾ ਝੌਲਾ ਜਿਹਾ ਦਿਖਾਈ ਦਿਤਾ—ਜੋ ਕਿ ਟਾਪੂ ਸੀ। ਕੁਝ ਪਲਾਂ ਲਈ ਉਸਨੂੰ ਦੇਖਕੇ ਉਹ ਜਹਾਜ਼ ਦੇ ਪਿਛਵਾੜੇ ਜਹਾਜ਼ ਦੇ ਮਾਂਝੀ ਦੇ ਪਾਸ ਗਿਆ ਅਤੇ ਪੁਛਿਆ :—

"ਉਹ ਕਿਹੜਾ ਟਾਪੂ ਹੈ ?"

"ਉਸਦਾ ਕੋਈ ਨਾਂ ਨਹੀਂ ਹੈ," ਮਾਂਝੀ ਨੇ ਉਤਰ ਦਿਤਾ। "ਇਹੋ ਜਹੇ ਸਮੁੰਦਰ ਵਿਚ ਬਹੁਤ ਸਾਰੇ ਹਨ।"

"ਕੀ ਇਹ ਸੱਚ ਹੈ ਕਿ ਉਥੇ ਸਨਿਆਸੀ ਹਨ ਜੋ ਕਿ ਆਪਣੀ ਆਤਮਾ ਦੀ ਮੁਕਤੀ ਦੇ ਲਈ ਉਥੇ ਰਹਿ ਰਹੇ ਹਨ ?"

"ਇਹੋ ਕਿਹਾ ਜਾਂਦਾ ਹੈ ਮਹਾਰਾਜ, ਪਰ ਮੈਨੂੰ ਇਹ ਨਹੀਂ ਪਤਾ ਕਿ ਇਹ ਗੱਲ ਸੱਚ ਵੀ ਹੈ ਕਿ ਨਹੀਂ।" ਮਛੇਰੇ ਕਹਿੰਦੇ ਹਨ ਕਿ ਉਹਨਾਂ ਨੇ ਉਹ ਦੇਖੇ ਹਨ, ਪਰ ਇਹ ਵੀ ਹੋ ਸਕਦਾ ਹੈ ਕਿ ਉਂਝ ਹੀ ਗੱਲ ਬਣਾਈ ਹੋਵੇ।"

"ਮੈਂ ਉਸ ਟਾਪੂ ਤੇ ਉਤਰ ਕੇ ਉਹਨਾਂ ਬੰਦਿਆਂ ਨੂੰ ਦੇਖਣਾ ਚਾਹੁੰਦਾ ਹਾਂ," ਪਾਦਰੀ ਨੇ ਕਿਹਾ, "ਮੈਨੂੰ ਕੀ ਕਰਨਾ ਚਾਹੀਦਾ ਹੈ ?"

"ਜਹਾਜ਼ ਟਾਪੂ ਦੇ ਲਾਗੇ ਨਹੀਂ ਲੱਗ ਸਕੇਗਾ," ਮਾਂਝੀ ਨੇ ਕਿਹਾ, "ਪਰ ਤੁਸੀਂ ਇਕ ਕਿਸ਼ਤੀ ਵਿਚ ਬੈਠ ਕੇ ਉਥੇ ਪੁੱਜ ਸਕਦੇ ਹੋ। ਚੰਗਾ ਹੋਵੇ ਜੇਕਰ ਤੁਸੀਂ ਕਪਤਾਨ ਦੇ ਨਾਲ ਗੱਲ ਕਰੋ।"

ਸੱਦੇ ਜਾਣ ਤੇ ਕਪਤਾਨ ਆ ਗਿਆ।

"ਮੈਂ ਇਹਨਾਂ ਸਨਿਆਸੀਆਂ ਨੂੰ ਮਿਲਨਾ ਚਾਂਹਦਾ ਹਾਂ," ਪਾਦਰੀ ਨੇ ਕਿਹਾ, "ਕੀ ਮੈਨੂੰ ਕਿਸ਼ਤੀ ਦੁਆਰਾ ਉਥੇ ਪੁਜਦਾ ਕੀਤਾ ਜਾ ਸਕਦਾ ਹੈ ?"

ਕਪਤਾਨ ਨੇ ਉਸਨੂੰ ਟਾਲਣ ਦੀ ਕੋਸ਼ਿਸ਼ ਕੀਤੀ।

"ਬੇਸ਼ਕ ਇਂਝ ਕੀਤਾ ਜਾ ਸਕਦਾ ਹੈ ਪਰ ਆਪਣਾ ਬਹੁਤ ਸਾਰਾ ਸਮਾਂ ਅਕਾਰਥ ਜਾਵੇਗਾ।" ਉਸਨੇ ਕਿਹਾ। ਅਤੇ ਜੇਕਰ ਮੇਰੀ ਮੰਨੋ ਤਾਂ ਉਹ ਬੁਢੇ ਇਸ ਲਾਇਕ ਹਨ ਹੀ ਨਹੀਂ ਕਿ ਮਹਾਰਾਜ ਉਹਨਾ ਲਈ ਕੋਈ ਕਸ਼ਟ ਉਠਾਣ। ਮੈਂ ਸੁਣਿਆ ਹੋਇਆ ਹੈ ਕਿ ਉਹ ਮੂਰਖ ਬੁੱਢੇ ਹਨ, ਕੁਝ ਸਮਝ ਨਹੀਂ ਸਕਦੇ, ਅਤੇ ਮੋਨ ਧਾਰੀ ਰੱਖਦੇ ਹਨ।"

"ਮੈਂ ਉਹਨਾਂ ਨੂੰ ਮਿਲਨਾ ਚਾਂਹਦਾ ਹਾਂ," ਪਾਦਰੀ ਨੇ ਕਿਹਾ, 'ਅਤੇ ਮੈਂ ਇਸ ਖੇਚਲ ਤੇ ਸਮੇਂ ਦੇ ਲਈ ਤੁਹਾਨੂੰ ਕੀਮਤ ਦਿਆਂਗਾ। ਕਿਰਪਾ ਕਰਕੇ ਇਕ ਕਿਸ਼ਤੀ ਦਾ ਪਰਬੰਧ ਕਰ ਦੇਵੋ।"

ਹੁਣ ਹੋਰ ਕੋਈ ਚਾਰਾ ਨਹੀਂ ਸੀ, ਇਸ ਲਈ ਹੁਕਮ ਜਾਰੀ ਕੀਤਾ ਗਿਆ। ਜਹਾਜ਼ੀਆਂ ਨੇ ਬਾਦਵਾਨ ਲੋਟ ਕਰ ਲਏ, ਪਤਵਾਰ ਸੋਧਿਆ ਗਿਆ ਅਤੇ ਜਹਾਜ਼ ਟਾਪੂ ਵੱਲ ਨੂੰ ਮੋੜ ਲਿਆ ਗਿਆ। ਜਹਾਜ਼ ਦੇ ਡੈਕ ਤੇ ਪਾਦਰੀ ਦੇ ਲਈ ਇਕ ਕੁਰਸੀ ਰੱਖ ਦਿਤੀ ਗਈ ਜਿਥੇ ਬੈਠ ਕੇ ਉਹ ਅਗੇ ਵੱਲ ਦੇਖਦਾ ਰਿਹਾ। ਸਾਰੇ ਮੁਸਾਫਰ ਡੈਕ ਤੇ ਆ ਜੁੜੇ ਅਤੇ ਟਾਪੂ ਵੱਲ ਨੂੰ ਨੀਝ ਲਾ ਕੇ ਦੇਖਣ ਲੱਗੇ। ਜਿਨ੍ਹਾਂ ਦੀਆਂ ਨਜ਼ਰਾਂ ਤੇਜ਼ ਸਨ ਉਹਨਾਂ ਨੂੰ ਟਾਪੂ ਤੇ ਚੱਟਾਨ ਦਿਖਾਈ ਦੇਣ ਲਗੇ ਅਤੇ ਫੇਰ ਇਕ ਕੱਚੀ ਝੁੱਗੀ ਨਜ਼ਰ ਆਣ ਲੱਗੀ। ਅਖੀਰ ਇਕ ਬੰਦੇ ਨੂੰ ਖ਼ੁਦ ਉਹ ਸਨਿਆਸੀ ਨਜ਼ਰ ਪੈ ਗਏ। ਕਪਤਾਨ ਇਕ ਦੂਰਬੀਨ ਲੈ ਆਇਆ ਅਤੇ ਉਸ ਦੁਆਰਾ ਦੇਖ ਕੇ ਉਹ ਪਾਦਰੀ ਨੂੰ ਫੜਾ ਦਿੱਤੀ।

"ਆਹੋ, ਠੀਕ ਹੈ। ਤਿੰਨ ਬੰਦੇ ਕੰਢੇ ਤੇ ਖਲੋਤੇ ਹੋਏ ਹਨ। ਉਹ, ਉਸ ਵੱਡੇ ਚਟਾਨ ਦੇ ਜ਼ਰਾ ਕੁ ਸੱਜੇ ਪਾਸੇ ਨੂੰ ਕਰਕੇ।"

ਪਾਦਰੀ ਨੇ ਦੂਰਬੀਨ ਫੜੀ, ਉਸਨੂੰ ਸਹੀ ਕੀਤਾ ਅਤੇ ਉਸਨੇ ਉਹ ਤਿੰਨ ਬੰਦੇ ਦੇਖੇ—ਇਕ ਲੰਬਾ, ਇਕ

ਦਰਮਿਆਨੇ ਕੱਦ ਵਾਲਾ ਅਤੇ ਇਕ ਮਧਰਾ ਅਤੇ ਝੁਕੇ ਸਰੀਰ ਵਾਲਾ—ਉਹ ਕੰਢੇ ਤੇ ਖੜੋਤੇ ਸਨ ਅਤੇ ਉਹਨਾਂ ਨੇ ਇਕ ਦੂਜੇ ਦੇ ਹੱਥ ਫੜੇ ਹੋਏ ਸਨ ।

ਕਪਤਾਨ ਨੇ ਪਾਦਰੀ ਨੂੰ ਕਿਹਾ—

"ਮਹਾਰਾਜ ਇਸ ਨਾਲੋਂ ਹੋਰ ਵਧ ਨੇੜੇ ਜਹਾਜ਼ ਨਹੀਂ ਜਾ ਸਕਦਾ। ਜੇਕਰ ਤੁਸੀਂ ਟਾਪੂ ਤੇ ਜਾਣਾ ਹੀ ਹੈ ਤਾਂ ਕਿਸ਼ਤੀ ਦੁਆਰਾ ਜਾਣਾ ਹੋਵੇਗਾ। ਅਸੀਂ ਐਥੇ ਹੀ ਜਹਾਜ਼ ਦਾ ਲੰਗਰ ਸੁੱਟ ਲੈਂਦੇ ਹਾਂ ।"

ਛੇਤੀ ਛੇਤੀ ਤਾਰ ਨੂੰ ਛਡਿਆ ਗਿਆ, ਲੰਗਰ ਸੁੱਟ ਲਿਆ ਗਿਆ ਅਤੇ ਬਾਦਬਾਨ ਲਪੇਟ ਦਿਤੇ ਗਏ । ਇਕ ਝਟਕਾ ਲੱਗਾ, ਜਹਾਜ਼ ਥਰਥਰਾਇਆ । ਫੇਰ ਇਕ ਕਿਸ਼ਤੀ ਥੱਲੇ ਲਾਹੀ ਗਈ, ਪਤਵਾਰਾਂ ਵਾਲੇ ਬੰਦੇ ਉਸ ਵਿਚ ਕੁੱਦ ਪਏ, ਪਾਦਰੀ ਸੀੜ੍ਹੀ ਦੁਆਰਾ ਹੇਠਾਂ ਉਤਰਿਆ ਅਤੇ ਆਪਣੀ ਥਾਂ ਤੇ ਬੈਠ ਗਿਆ । ਬੰਦਿਆਂ ਨੇ ਆਪੋ ਆਪਣੇ ਪਤਵਾਰ ਵਰਤਣੇ ਸ਼ੁਰੂ ਕਰ ਦਿਤੇ ਅਤੇ ਕਿਸ਼ਤੀ ਤੇਜ਼ੀ ਨਾਲ ਟਾਪੂ ਵੱਲ ਵਧਣ ਲੱਗੀ । ਜਦੋਂ ਉਹ ਲਾਗੇ ਪੁਜੇ ਤਾਂ ਉਹਨਾਂ ਨੂੰ ਤਿੰਨ ਬੁਢੇ ਬੰਦੇ ਦਿਖਾਈ ਦਿਤੇ । ਇਕ ਦੇ ਲਕ ਦੁਆਲੇ ਬਸ ਇਕ ਟਾਟ ਹੀ ਬਧੀ ਹੋਈ ਸੀ, ਇਕ ਮਧਰੇ ਦੀ ਕਮਰ ਝੁੱਕੀ ਹੋਈ ਸੀ ਤੇ ਕਾਸਕਾਂ ਦੇ ਪਹਿਰਾਵੇ ਵਿਚ ਸੀ ਤਿੰਨੇ ਇਕ ਦੂਜੇ ਦਾ ਹੱਥ ਫੜ ਕੇ ਖੜੋਤੇ ਹੋਏ ਸਨ ।

ਮਾਝੀ ਕਿਸ਼ਤੀ ਨੂੰ ਕੰਢੇ ਤੇ ਲੈ ਗਏ ਅਤੇ ਕਿਸ਼ਤੀ ਦੀ ਕੁੰਡੀ ਫੜਕੇ ਪਾਦਰੀ ਨੂੰ ਹੇਠਾਂ ਉਤਰਨ ਵਿਚ ਸਹਾਈ ਹੋਏ ।

ਬਜ਼ੁਰਗਾਂ ਨੇ ਝੁੱਕ ਕੇ ਉਸਦਾ ਸਤਿਕਾਰ ਕੀਤਾ ਅਤੇ ਉਸ ਨੇ ਉਹਨਾਂ ਨੂੰ ਅਸ਼ੀਰਵਾਦ ਦਿਤੀ, ਜਿਸ ਤੇ, ਸਤਿਕਾਰ ਵਜੋਂ ਉਹ ਹੋਰ ਵੀ ਵਧ ਝੁਕੇ । ਫੇਰ ਪਾਦਰੀ ਨੇ ਉਹਨਾਂ ਦੇ ਨਾਲ ਬਾਤਚੀਤ ਸ਼ੁਰੂ ਕੀਤੀ ।

"ਮੈਂ ਸੁਣਿਆ ਹੈ ਕਿ ਤੁਸੀਂ ਭਗਤ ਜਨ ਏਥੇ ਆਪਣੀਆਂ ਆਤਮਾਵਾਂ ਦੀ ਮੁਕਤੀ ਦੇ ਲਈ ਰਹਿ ਰਹੇ ਹੋ ਅਤੇ ਮਨੁਖ ਜਾਤੀ ਦੇ ਭਲੇ ਲਈ ਈਸਾ ਮਸੀਹ ਦੇ ਹਜ਼ੂਰ ਪ੍ਰਾਰਥਨਾਵਾਂ ਕਰਦੇ ਹੋ," ਉਸ ਨੇ ਕਿਹਾ । "ਮੈਂ ਈਸਾ ਜੀ ਦਾ ਇਕ ਨਿਮਾਣਾ ਜਿਹਾ ਸੇਵਕ ਹਾਂ, ਅਤੇ ਰੱਬ ਦੀ ਕਿਰਪਾ ਨਾਲ ਮੈਨੂੰ ਲੋਕਾਂ ਨੂੰ ਸਿਧੇ ਰਾਹ ਬਾਰੇ ਦਸਣ ਲਈ ਕਿਹਾ ਗਿਆ ਹੈ । ਮੈਂ ਤੁਹਾਡੇ ਦਰਸ਼ਨ ਕਰਨੇ ਲੋਚਦਾ ਸੀ, ਰੱਬ ਦੇ ਪਿਆਰਿਓ, ਅਤੇ ਜਥਾ-ਸ਼ਕਤੀ ਤੁਹਾਨੂੰ ਵੀ ਕੁਝ ਸਿਖਿਆ ਦੇਣੀ ਚਾਂਹਦਾ ਸੀ ।"

ਬਜ਼ੁਰਗਾਂ ਨੇ ਮੁਸਕਰਾ ਕੇ ਇਕ ਦੂਸਰੇ ਵਲ ਦੇਖਿਆ, ਪਰ ਮੋਨ ਧਾਰੀ ਰਖਿਆ ।

"ਮੈਨੂੰ ਦਸੋ, "ਪਾਦਰੀ ਨੇ ਕਿਹਾ, ਤੁਸੀਂ ਆਪਣੀਆਂ ਆਤਮਾਵਾਂ ਦੀ ਮੁਕਤੀ ਦੇ ਲਈ ਕੀ ਕੁਝ ਕਰਦੇ ਹੋ, ਅਤੇ ਇਸ ਟਾਪੂ ਤੇ ਤੁਸੀਂ ਰੱਬ ਦੀ ਸੇਵਾ ਕਿਸ ਪਰਕਾਰ ਕਰਦੇ ਹੋ ?"

ਦੂਸਰੇ ਸਨਿਆਸੀ ਨੇ ਹੌਕਾ ਭਰਿਆ ਅਤੇ ਸਭ ਨਾਲੋਂ ਵਡੇਰੇ, ਬਹੁਤ ਹੀ ਪੁਰਾਤਨ ਜਹੇ, ਵੱਲ ਨੂੰ ਦੇਖਿਆ । ਉਹ ਮੁਸਕਰਾਇਆ ਅਤੇ ਕਿਹਾ—"ਅਸੀਂ ਨਹੀਂ ਜਾਣਦੇ ਕਿ ਰੱਬ ਦੀ ਸੇਵਾ ਕਿੰਝ ਕੀਤੀ ਜਾਵੇ, ਅਸੀਂ ਤਾਂ ਕੇਵਲ ਆਪਣੀ, ਰੱਬ ਦੇ ਸੇਵਕਾਂ ਦੀ, ਸੇਵਾ ਸੰਭਾਲ ਕਰਦੇ ਹਾਂ ।"

"ਪਰ ਤੁਸੀਂ ਰੱਬ ਅਗੇ ਪ੍ਰਾਰਥਨਾ ਕਿਵੇਂ ਕਰਦੇ ਹੋ ?" ਪਾਦਰੀ ਨੂੰ ਪੁਛਿਆ ।

"ਅਸੀਂ ਇੰਝ ਪ੍ਰਾਰਥਨਾ ਕਰਦੇ ਹਾਂ," ਸਨਿਆਸੀ ਨੇ ਉਤਰ ਦਿਤਾ—ਤੁਸੀਂ ਤਿੰਨ ਹੋ ਅਸੀਂ ਤਿੰਨ ਹਾਂ, ਸਾਡੇ ਤੇ ਮਿਹਰ ਕਰੋ ।" ਅਤੇ ਜਦੋਂ ਬੁਢੇ ਨੇ ਇੰਝ ਕਿਹਾ, ਤਿੰਨਾਂ ਨੇ ਅੱਖਾਂ ਉਪਰ ਅਕਾਸ਼ ਵੱਲ ਨੂੰ ਚੁੱਕ ਲਈਆਂ ਅਤੇ ਦੁਹਰਾਇਆ—"ਤੁਸੀਂ ਤਿੰਨ ਹੋ, ਤਿੰਨ ਅਸੀਂ ਹਾਂ, ਸਾਡੇ ਤੇ ਦਇਆ ਕਰੋ, ਮਿਹਰ ਕਰੋ । ਪਾਦਰੀ ਮੁਸਕਰਾ ਪਿਆ ।

"ਤੁਸੀਂ ਅਵੱਸ਼ ਹੀ ਪਵਿੱਤਰ ਤਿੰਨ ਆਤਮਾਵਾਂ ਬਾਰੇ ਸੁਣ ਰਖਿਆ ਹੈ", ਉਸ ਨੇ ਕਿਹਾ—"ਪਰ ਤੁਸੀਂ ਸਹੀ ਢੰਗ ਨਾਲ ਪ੍ਰਾਰਥਨਾ ਨਹੀਂ ਕਰਦੇ ਹੋ । ਰੱਬ ਦੇ ਭਗਤੋ, ਤੁਸੀਂ ਮੇਰਾ ਪਿਆਰ ਪਾ ਲਿਆ ਹੈ । ਮੈਂ ਦੇਖਦਾ ਹਾਂ ਕਿ ਤੁਸੀਂ ਰੱਬ ਨੂੰ ਖੁਸ਼ ਕਰਨਾ ਲੋਚਦੇ ਹੋ ਪਰ ਨਹੀਂ ਜਾਣਦੇ ਕਿ ਉਸ ਦੀ ਸੇਵਾ ਕਿੰਝ ਕੀਤੀ ਜਾਵੇ । ਪ੍ਰਾਰਥਨਾ ਕਰਨ ਦੀ ਵਿਧੀ ਇਹ ਨਹੀਂ ਹੈ, ਮੇਰੀ ਸੁਣ ਮੈਂ ਤੁਹਾਨੂੰ ਸਿਖਾਵਾਂਗਾ । ਮੈਂ ਤੁਹਾਨੂੰ ਕੋਈ ਆਪਣੇ ਵਲੋਂ ਵਿਧੀ ਨਹੀਂ ਸਿਖਾਵਾਂਗਾ ਸਗੋਂ ਉਹ ਵਿਧੀ ਸਿਖਾਵਾਂਗਾ ਜਿਹੜੀ ਕਿ ਖੁਦ ਪਰਮਾਤਮਾ ਨੇ ਪਵਿਤਰ ਸ਼ਾਸ਼ਤਰਾਂ ਵਿਚ ਸਾਰੇ ਬੰਦਿਆਂ ਵਲੋਂ ਇਕਸਾਰ ਪ੍ਰਾਰਥਨਾ ਕਰਨ ਦੇ ਲਈ ਅੰਕਤ ਕੀਤੀ ਹੋਈ ਹੈ ।"

ਅੰਤ ਪਾਦਰੀ ਨੇ ਸਨਿਆਸੀਆਂ ਨੂੰ ਸਮਝਾਣਾ ਆਰੰਭਿਆ ਕਿ ਕਿੰਝ ਰੱਬ ਨੇ ਆਪਣੇ ਆਪ ਨੂੰ ਬੰਦਿਆਂ ਤੇ ਪ੍ਰਗਟ ਕੀਤਾ, ਉਹਨਾਂ ਨੂੰ ਪਰਮਾਤਮਾ ਪਿਤਾ, ਪਰਮਾਤਮਾ ਪੁਤਰ ਅਤੇ ਪਵਿੱਤਰ ਦੇਵ ਆਤਮਾ ਬਾਰੇ ਦਸਿਆ ।

"ਪਰਮਾਤਮਾ—ਪੁਤਰ ਧਰਤੀ ਤੇ ਉਤਰਿਆ," ਉਸ ਨੇ ਕਿਹਾ, ਬੰਦਿਆਂ ਦੀ ਰਖਿਆ ਦੇ ਲਈ, ਅਤੇ ਉਸ ਨੇ ਇਸੇ ਪਰਕਾਰ, ਸਾਨੂੰ ਸਾਰਿਆਂ ਨੂੰ, ਬੰਦਗੀ ਗੁਜ਼ਾਰਨੀ ਸਿਖਲਾਈ । ਮੈਂ ਜੋ ਕੁਝ ਉਚਾਰਾਂ ਉਸ ਨੂੰ ਧਿਆਨ ਨਾਲ ਸੁਣ ਕੇ ਮੇਰੇ ਪਿਛੇ ਪਿਛੇ ਕਹੋ—"ਸਾਡਾ ਪਿਤਾ......"

ਅਤੇ ਪਹਿਲੇ ਬਜ਼ੁਰਗ ਨੇ ਦੁਹਰਾਇਆ "ਸਾਡਾ ਪਿਤਾ", ਅਤੇ ਦੂਸਰੇ ਨੇ ਕਿਹਾ, "ਸਾਡਾ ਪਿਤਾ", ਅਤੇ

ਤੀਜੇ ਨੇ ਰਿਹਾ, "ਸਾਡਾ ਪਿਤਾ".

"ਜੋ ਕਿ ਅਸਮਾਨ ਤੇ ਹੈ," ਪਾਦਰੀ ਨੇ ਜਾਰੀ ਰਹਿੰਦਿਆਂ ਕਿਹਾ। ਪਹਿਲੇ ਸਨਿਆਸੀ ਨੇ ਦੁਹਰਾਇਆ, "ਜੋ ਕਿ ਅਸਮਾਨ ਤੇ ਹੈ," ਪਰ ਦੂਜਾ ਸ਼ਬਦਾਂ ਨੂੰ ਗਲਤ ਮਲਤ ਕਰ ਗਿਆ ਅਤੇ ਲੰਬਾ ਸਨਿਆਸੀ ਉਹਨਾਂ ਨੂੰ ਚੰਗੀ ਤਰ੍ਹਾਂ ਨਾ ਕਹਿ ਸਕਿਆ। ਉਸ ਦੇ ਮੂੰਹ ਤੇ ਘਣੇ ਵਾਲ ਉਗੇ ਹੋਏ ਸਨ ਅਤੇ ਉਹ ਠੀਕ ਤੌਰ ਤੇ ਬੋਲ ਨਹੀਂ ਸੀ ਸਕਦਾ। ਬਹੁਤਾ ਹੀ ਬਿਰਧ ਸਨਿਆਸੀ, ਜਿਸ ਦੇ ਕੋਈ ਦੰਦ ਨਹੀਂ ਸੀ, ਕੁਝ ਵੁਥ ਕਰਕੇ ਰਹਿ ਗਿਆ।

ਪਾਦਰੀ ਨੇ ਆਪਣੇ ਸ਼ਬਦਾਂ ਨੂੰ ਮੁੜ ਦੁਹਰਾਇਆ, ਅਤੇ ਬਜ਼ੁਰਗਾਂ ਨੇ ਉਸ ਦੇ ਪਿਛੇ ਪਿਛੇ ਦੁਹਰਾਇਆ। ਪਾਦਰੀ ਇਕ ਪੱਥਰ ਤੇ ਬੈਠ ਗਿਆ ਅਤੇ ਉਹ ਬੁਢੇ ਉਸ ਦੇ ਸਾਹਮਣੇ ਖੜ ਗਏ; ਉਸ ਦੇ ਮੂੰਹ ਵਲ ਧਿਆਨ ਨਾਲ ਦੇਖ ਦੇਖ ਕੇ ਉਸ ਵਲੋਂ ਉਚਰੇ ਸ਼ਬਦਾਂ ਨੂੰ ਦੁਹਰਾਂਦੇ ਰਹੇ। ਪਾਦਰੀ ਨੇ ਸਾਰਾ ਦਿਨ ਮਿਹਨਤ ਕੀਤੀ, ਇਕ ਇਕ ਸ਼ਬਦ ਨੂੰ ਵੀਹ, ਤੀਹ ਅਤੇ ਸੌ ਵਾਰ ਦੁਹਰਾਇਆ, ਅਤੇ ਬਜ਼ੁਰਗ ਉਸਦੇ ਪਿਛੇ ਪਿਛੇ ਦੁਹਰਾਂਦੇ ਰਹੇ। ਉਹ ਭੁਲ ਜਾਂਦੇ, ਇਹ ਸੋਧ ਕਰਦਾ ਅਤੇ ਉਹਨਾਂ ਨੂੰ ਮੁੜ ਸਿਖਾਂਦਾ ਰਿਹਾ।

ਪਾਦਰੀ ਉਦੋਂ ਤੀਕ ਉਥੋਂ ਨਹੀਂ ਗਿਆ ਜਦੋਂ ਤੀਕ ਕਿ ਉਸ ਨੇ ਉਹਨਾ ਨੂੰ ਰੱਬੀ-ਪ੍ਰਾਰਥਣਾ ਨਾ ਕੇਵਲ ਚੇਤੇ ਹੀ ਕਰਵਾ ਲਈ ਸਗੋਂ ਉਹ ਇਸ ਲਾਇਕ ਨਾ ਹੋ ਗਏ ਕਿ ਆਪਣੇ ਆਪ ਹੀ ਉਹ ਪ੍ਰਾਰਥਣਾ ਕਰ ਸਕਣ। ਵਿਚਕਾਰਲੇ ਕੱਦ ਵਾਲੇ ਨੇ ਪਹਿਲਾਂ ਸਿੱਖ ਲਈ ਅਤੇ ਉਹ ਇਕਲਿਆਂ ਹੀ ਪ੍ਰਾਰਥਣਾ ਕਹਿ ਸਕਦਾ ਸੀ। ਪਾਦਰੀ ਨੇ ਇਤਨੀ ਵਾਰ ਦੁਹਰਾਈ ਕਰਵਾਈ ਕਿ ਦੂਜੇ ਵੀ ਹੁਣ ਇਸ ਨੂੰ ਉਚਾਰ ਸਕਦੇ ਸਨ।

ਹਨ੍ਹੇਰਾ ਪਸਰ ਰਿਹਾ ਸੀ, ਪਾਣੀ ਤੇ ਚੰਨ ਉਭਰ ਰਿਹਾ ਸੀ, ਅਤੇ ਹੁਣ ਪਾਦਰੀ ਜਹਾਜ਼ ਤੇ ਪਰਤ ਜਾਣ ਦੇ ਲਈ ਉਠਿਆ। ਜਦੋਂ ਉਸ ਨੇ ਬਜ਼ੁਰਗਾਂ ਪਾਸੋਂ ਵਿਦਾਅ ਲਈ ਤਾਂ ਉਹਨਾਂ ਨੇ ਉਸ ਨੂੰ ਡੰਡੌਤ ਕੀਤੀ। ਉਸ ਨੇ ਉਹਨਾਂ ਨੂੰ ਉਠਾਇਆ ਅਤੇ ਅਸ਼ੀਰਵਾਦ ਦੇ ਕੇ ਕਿਹਾ ਕਿ ਜਿਵੇਂ ਦਸਿਆ ਗਿਆ ਹੈ ਇਸ ਪਰਕਾਰ ਹੀ ਪ੍ਰਾਰਥਣਾ ਕੀਤਾ ਕਰਨ। ਤਦ ਉਹ ਕਿਸ਼ਤੀ ਤੇ ਬੈਠ ਕੇ ਜਹਾਜ਼ ਵਿਚ ਪਰਤ ਆਇਆ।

'ਜਦੋਂ ਉਸ ਨੂੰ ਖਵਈਏ ਜਹਾਜ਼ ਵੱਲ ਨੂੰ ਲਿਜਾ ਰਹੇ ਸਨ ਉਸ ਨੂੰ ਤਿੰਨਾਂ ਸਨਿਆਸੀਆਂ ਦੀ ਅਵਾਜ਼ ਸਾਫ ਸੁਣਾਈ ਦੇ ਰਹੀ ਸੀ, ਉਹ ਰੱਬ ਦੀ ਪ੍ਰਾਰਥਣਾ ਉਚੀ ਉਚੀ ਦੁਹਰਾ ਰਹੇ ਸਨ। ਜਦੋਂ ਕਿਸ਼ਤੀ ਜਹਾਜ਼ ਦੇ ਲਾਗੇ ਪੁਜੀ ਤਾਂ ਉਹਨਾਂ ਦੀ ਆਵਾਜ਼ ਹੁਣ ਸੁਣਾਈ ਨਹੀਂ ਸੀ ਦੇ ਰਹੀ ਪਰ ਅਜੇ ਵੀ ਉਹ ਉਸੇ ਤਰ੍ਹਾਂ ਖੜੋਤੇ ਹੋਏ ਦੇਖੇ ਜਾ ਸਕਦੇ ਸਨ ਜਿਵੇਂ ਕਿ ਉਹ ਉਹਨਾਂ ਨੂੰ ਕੰਢੇ ਤੇ ਖੜੋਤਿਆਂ ਨੂੰ ਛੱਡ ਕੇ ਆਇਆ ਸੀ, ਮਧਰਾ ਵਿਚਕਾਰ ਕਰਕੇ, ਸਭ ਤੋਂ ਲੰਬਾ ਸੱਜੇ ਪਾਸੇ ਅਤੇ ਦਰਮਿਆਨੇ ਕੱਦ ਵਾਲਾ ਖੱਬੇ ਪਾਸੇ ਸੀ। ਜਿਉਂ ਹੀ ਪਾਦਰੀ ਜਹਾਜ਼ ਦੇ ਲਾਗੇ ਪੁਜ ਕੇ ਉਪਰ ਚੜ੍ਹਿਆ, ਲੰਗਰ ਚੁਕ ਲਿਆ ਗਿਆ, ਬਾਦਬਾਨਾਂ ਨੂੰ ਖੋਲ੍ਹ ਦਿਤਾ ਗਿਆ। ਬਾਦਬਾਨਾਂ ਵਿਚ ਹਵਾ ਭਰ ਗਈ ਅਤੇ ਜਹਾਜ਼ ਰਵਾਨਾ ਹੋ ਗਿਆ। ਪਾਦਰੀ ਡੈਕ ਤੇ ਇਕ ਕੁਰਸੀ ਤੇ ਬੈਠ ਕੇ ਪਿਛੇ ਰਹੇ ਟਾਪੂ ਨੂੰ ਦੇਖਦਾ ਰਿਹਾ। ਫੇਰ ਉਸ ਨੂੰ ਸਨਿਆਸੀ ਦਿਖਾਈ ਦੇਣ ਤੋਂ ਹਟ ਗਏ ਪਰ ਟਾਪੂ ਅਜੇ ਵੀ ਦਿਖਾਈ ਦੇ ਰਿਹਾ ਸੀ। ਅੰਤਕਾਰ ਉਹ ਵੀ ਓਝਲ ਹੋ ਗਿਆ, ਬਸ ਚੰਨ ਚਾਨਣੀ ਵਿਚ ਠਾਠਾਂ ਮਾਰਦਾ ਕੇਵਲ ਸਮੁੰਦਰ ਹੀ ਦਿਖਾਈ ਦੇ ਰਿਹਾ ਸੀ।

ਯਾਤਰੀ ਸੌਣ ਲਈ ਲੇਟ ਗਏ ਅਤੇ ਜਹਾਜ਼ ਦੇ ਡੈਕ ਤੇ ਸੁੰਨ ਵਰਤ ਗਈ। ਪਾਦਰੀ ਅਜੇ ਸੌਣਾ ਨਹੀਂ ਸੀ ਚਾਂਹਦਾ, ਉਹ ਡੈਕ ਤੇ ਇਕੱਲਾ ਬੈਠਣਾ ਚਾਂਹਦਾ ਸੀ ਅਤੇ ਅਦਿਖ-ਟਾਪੂ ਵਲ ਸਮੁੰਦਰ ਵਲ ਨੀਝ ਲਾ ਕੇ ਦੇਖ ਰਿਹਾ ਸੀ ਤੇ ਉਹਨਾਂ ਭਦਰ ਬਜ਼ੁਰਗਾਂ ਬਾਰੇ ਸੋਚ ਰਿਹਾ ਸੀ। ਉਹ ਸੋਚਦਾ ਸੀ ਕਿ ਉਹ ਤਿੰਨ ਜਣੇ ਪਰਮਾਤਮਾ ਦੀ ਪ੍ਰਾਰਥਣਾ ਸਿਖ ਕੇ ਕਿਤਨੇ ਖੁਸ਼ ਸਨ, ਉਸਨੇ ਰੱਬ ਦਾ ਧਨਵਾਦ ਕੀਤਾ ਜਿਸ ਨੇ ਕਿ ਇਹੋ ਜਹੇ ਭਲੇ ਬੰਦਿਆਂ ਨੂੰ ਸਿਖਿਆ ਦੇਣ ਅਤੇ ਸਹਾਇਤਾ ਕਰਨ ਲਈ ਉਸ ਨੂੰ ਭੇਜਿਆ ਸੀ।

ਇਸ ਪਰਕਾਰ ਪਾਦਰੀ ਬੈਠਾ ਸੋਚਦਾ ਰਿਹਾ ਅਤੇ ਜਿਥੇ ਟਾਪੂ ਅਖੋਂ ਉਹਲੇ ਹੋ ਚੁੱਕਾ ਸੀ, ਉਥੇ ਸਮੰਦਰ ਵਲ ਦੇਖਦਾ ਰਿਹਾ। ਉਸ ਦੀਆਂ ਅੱਖਾਂ ਦੇ ਸਾਹਮਣੇ ਚੰਨ ਚਾਨਣੀ ਚਮਕਦੀ ਰਹੀ ਕਦੇ ਏਥੇ, ਕਦੇ ਉਥੇ ਲਹਿਰਾਂ ਤੇ ਚਮਕਾਂ ਮਾਰਦੀ ਰਹੀ। ਅਚਾਨਕ ਉਸ ਨੂੰ ਕੁਝ ਚਮਕਦਾਰ ਅਤੇ ਰੋਸ਼ਨ ਦਿਖਾਈ ਦਿਤਾ, ਚੰਨ ਵਲੋਂ ਸਮੁੰਦਰ ਤੇ ਉਲੀਕੇ ਚਿਟੇ ਰਾਹ ਜਹੇ ਤੇ। ਕੀ ਇਹ ਕੋਈ ਸਮੁੰਦਰੀ ਹੰਸ ਸੀ ਜਾਂ ਕਿਸੇ ਨਿੱਕੀ ਕਿਸ਼ਤੀ ਦਾ ਚਮਕਦਾਰ ਕੋਈ ਨਿੱਕਾ ਬਾਦਬਾਨ ਸੀ ? ਹੈਰਾਨ ਹੁੰਦਿਆਂ ਪਾਦਰੀ ਨੇ ਉਸ ਤੇ ਆਪਣੀ ਨਿਗਾਹ ਟਿਕਾ ਦਿੱਤੀ।

ਉਸ ਨੇ ਸੋਚਿਆ, "ਇਹ ਜ਼ਰੂਰ ਸਾਡੇ ਪਿਛੇ ਪਿਛੇ ਆ ਰਹੀ ਕੋਈ ਕਿਸ਼ਤੀ ਹੋਵੇਗੀ। ਪਰ ਇਹ ਤਾਂ ਬਹੁਤ ਹੀ ਤੇਜ਼ ਗਤੀ ਨਾਲ ਸਾਡੇ ਲਾਗੇ ਆ ਰਹੀ ਹੈ। ਇਕ ਕਿਸ਼ਤੀ ਤਾਂ ਕਦਾਚਿਤ ਨਹੀਂ ਹੈ, ਕੋਈ ਬਾਦਬਾਨ ਜੋ ਦਿਖਾਈ ਨਹੀਂ ਦੇ ਰਿਹਾ। ਇਹ ਹੁਣ ਜਹੇ ਤਾਂ ਬਹੁਤ ਦੂਰ ਸੀ ਅਤੇ ਹੁਣ ਸਾਡੇ ਬਹੁਤ ਨੇੜੇ ਪੁਜ ਚੁੱਕੀ ਹੈ। ਉਹ ਸੋਚ ਵੀ ਨਾ ਸਕਿਆ

ਕਿ ਇਹ ਕੀ ਹੋ ਸਕਦਾ ਹੈ। ਨਾ ਇਕ ਕਿਸ਼ਤੀ, ਨਾ ਇਕ ਪੰਛੀ, ਨਾ ਇਕ ਮੱਛੀ। ਇਹ ਇਕ ਬੰਦੇ ਨਾਲੋਂ ਬਹੁਤ ਵਡੀ ਸੀ ਅਤੇ ਫੇਰ ਬੰਦਾ ਸਮੁੰਦਰ ਦੇ ਵਿਚਕਾਰ ਕਿੰਝ ਹੋ ਸਕਦਾ ਹੈ।

ਪਾਦਰੀ ਉਠਿਆ ਅਤੇ ਮਾਂਝੀ ਨੂੰ ਜਾ ਕੇ ਕਿਹਾ— "ਉਹ ਦੇਖੋ, ਉਹ ਕੀ ਹੈ ਮੇਰੇ ਮਿੱਤਰ? ਇਹ ਕੀ ਹੈ?" ਪਾਦਰੀ ਨੇ ਮੁੜ ਕਿਹਾ, ਭਾਵੇਂ ਹੁਣ ਉਸਨੂੰ ਸਪਸ਼ਟ ਦਿਸ ਰਿਹਾ ਸੀ ਕਿ ਉਹ ਕੀ ਸੀ—ਤਿੰਨ ਸਨਿਆਸੀ, ਪਾਣੀ ਤੇ ਦੌੜ ਰਹੇ, ਪੂਰੇ ਦੁਧ ਚਿੱਟੇ, ਉਹਨਾਂ ਦੇ ਧੌਲੇ ਦਾਹੜੇ ਚਮਕਾਂ ਮਾਰਦੇ, ਉਹ ਇਤਨੀ ਤੇਜ਼ੀ ਨਾਲ ਜਹਾਜ਼ ਦੇ ਨੇੜੇ ਆ ਰਹੇ ਸਨ ਜਿਵੇਂ ਜਹਾਜ਼ ਚਲ ਹੀ ਨਾ ਰਿਹਾ ਹੋਵੇ। ਮਾਝੀ ਨੇ ਦੇਖਿਆ ਅਤੇ ਮਾਰੇ ਭੈਅ ਦੇ ਪਤਵਾਰ ਉਸ ਦੇ ਹਥੋਂ ਛੁਟ ਗਿਆ। "ਹਾਏ ਰੱਬਾ ਸਨਿਆਸੀ ਸਾਡੇ ਪਿਛੇ ਪਾਣੀ ਤੇ ਇੰਝ ਦੌੜ ਰਹੇ ਹਨ ਜਿਵੇਂ ਇਹ ਸੁਕੀ ਧਰਤੀ ਹੋਵੇ।"

ਉਸਦੀ ਗੱਲ ਸੁਣ ਕੇ ਯਾਤਰੀ ਡੈਕ ਤੇ ਆਨ ਇੱਕਠੇ ਹੋਏ। ਉਹਨਾ ਨੇ ਦੇਖਿਆ ਕਿ ਸਨਿਆਸੀ ਇਕ ਦੂਜੇ ਦੇ ਹੱਥ ਫੜਕੇ ਚਲੇ ਆ ਰਹੇ ਹਨ ਅਤੇ ਦੋਹਾਂ ਪਾਸਿਆਂ ਵਾਲੇ ਜਹਾਜ਼ ਨੂੰ ਰੁਕਣ ਲਈ ਇਸ਼ਾਰੇ ਕਰ ਰਹੇ ਹਨ। ਤਿੰਨੇ ਜਣੇ ਬਿਨਾ ਚਲਿਆਂ ਪਾਣੀ ਦੇ ਉਪਰ ਫਿਸਲ ਰਹੇ ਸਨ। ਇਸ ਤੋਂ ਪਹਿਲਾਂ ਕਿ ਜਹਾਜ਼ ਨੂੰ ਰੋਕਿਆ ਜਾ ਸਕਦਾ, ਸਨਿਆਸੀ ਉਸ ਦੇ ਪਾਸ ਪੁਜ ਗਏ ਅਤੇ ਹੱਥ ਉਪਰ ਚੁੱਕ ਕੇ ਤਿੰਨੇ ਜਣੇ ਇਕ ਆਵਾਜ਼ ਹੋ ਕੇ ਬੋਲੇ—"ਰੱਬ ਦਿਆ ਸੇਵਕਾ, ਅਸੀਂ ਤੇਰੀ ਸਿਖਿਆ ਭੁਲ ਗਏ ਹਾਂ। ਜਦੋਂ ਤਕ ਅਸੀਂ ਉਸ ਨੂੰ ਰੱਟਦੇ ਰਹੇ ਸਾਨੂੰ ਚੇਤੇ ਰਹੀ, ਪਰ ਜਦੋਂ ਕੁਝ ਸਮੇਂ ਲਈ ਅਸੀਂ ਰੁਕ ਗਏ, ਇਕ ਸ਼ਬਦ ਭੁਲਿਆ ਗਿਆ ਪਰ ਹੁਣ ਤਾਂ ਕੁਝ ਵੀ ਪੱਲੇ ਨਹੀਂ ਰਿਹਾ। ਸਾਨੂੰ ਕੁਝ ਵੀ ਯਾਦ ਨਹੀਂ ਹੈ। ਸਾਨੂੰ ਫੇਰ ਤੋਂ ਸਿਖਾ ਦੇਵੋ।"

ਪਾਦਰੀ ਨੇ ਆਪਣੇ ਤਨ ਤੇ ਸਲੀਬ ਉਲੀਕੀ ਅਤੇ ਝੁਕਦਿਆ ਹੋਇਆਂ ਕਿਹਾ—"ਰੱਬ ਦੇ ਭਗਤੋ, ਤੁਹਾਡੀ ਆਪਣੇ ਵਾਲੀ ਪ੍ਰਾਰਥਣਾ ਰੱਬ ਦੀ ਦਰਗਾਹ ਵਿਚ ਪੁਜੇਗੀ। ਮੈਂ ਨਾਚੀਜ਼ ਤੁਹਾਨੂੰ ਸਿਖਿਆ ਦੇਣ ਵਾਲਾ ਕੌਣ ਹੁੰਦਾ ਹਾਂ। ਸਾਡੇ ਪਾਪੀਆਂ ਲਈ ਵੀ ਪ੍ਰਾਰਥਨਾ ਜ਼ਰੂਰ ਕਰਨੀ।" ਅਤੇ ਆਦਰ ਵਜੋਂ ਬਜ਼ੁਰਗਾ ਅਗੇ ਝੁਕਿਆ ਅਤੇ ਉਹ ਮੁੜ ਕੇ ਸਮੁੰਦਰ ਦੇ ਪਾਰ ਪਰਤ ਗਏ। ਅਤੇ ਜਿਥੇ ਉਹ ਨਜ਼ਰਾਂ ਤੋਂ ਅਲੋਪ ਹੋਏ ਸਨ ਉਥੇ ਸਰਘੀ ਵੇਲੇ ਤਕ ਨੂਰ ਦਾ ਚਮਕਾਰਾ ਰਿਹਾ।

×

# ਅਦਬੀ ਦਰਬਾਰ ਪੰਜਾਬ ਦੀ ਸਲਾਨਾ ਚੋਣ

ਜਲੰਧਰ—ਬੀਤੇ ਦਿਨੀਂ ਅਦਬੀ ਦਰਬਾਰ ਪੰਜਾਬ ਦੀ ਸਲਾਨਾ ਚੋਣ ਸਮਾਗਮ ਜਨਾਬ ਨਸੀਮ ਲੁਧਿਆਣਵੀ, ਖੁਸ਼ੀ ਰਾਮ ਰਿਸ਼ੀ ਅਤੇ ਨਿਰੰਜਨ ਸਿੰਘ ਸਾਥੀ ਦੀ ਪ੍ਰਧਾਨਗੀ ਹੇਠ ਹੋਇਆ। ਇਸ ਵਿਚ ਉਸਤਾਦ ਸ਼ਾਇਰ ਜਨਾਬ ਦੀਪਕ ਜੈਤੋਈ ਜੀ ਨੂੰ ਸਰਬ ਸੰਮਤੀ ਨਾਲ ਅਦਬੀ ਦਰਬਾਰ ਦਾ ਪ੍ਰਧਾਨ ਚੁਣ ਲਿਆ ਗਿਆ। ਇਸ ਤੋਂ ਇਲਾਵਾ ਖੁਸ਼ੀ ਰਾਮ ਰਿਸ਼ੀ ਤੇ ਨਸੀਮ ਲੁਧਿਆਣਵੀ ਉਪ ਪ੍ਰਧਾਨ, ਡਾ: ਰੌਸ਼ਨ ਲਾਲ ਅਹੂਜਾ ਤੇ ਅਮਰ ਸਿੰਘ ਜੋਸ਼ ਸਰਪ੍ਰਸਤ, ਉਲਫਤ ਬਾਜਵਾ ਜਨਰਲ ਸਕੱਤਰ, ਨਛਤਰ ਸਿੰਘ ਕੰਵਲ ਤੇ ਮੁਖਤਿਆਰ ਮਿਤਰ ਮੀਤ ਜਨਰਲ ਸਕੱਤਰ, ਗੁਰਦਿਆਲ ਰੌਸ਼ਨ ਦਫਤਰ ਸਕੱਤਰ ਤੇ ਸੁਰਿੰਦਰ ਸੋਹਲ ਨੂੰ ਪ੍ਰੈਸ ਸਕੱਤਰ ਬਣਾਇਆ ਗਿਆ। ਬਾਕੀ ਅਹੁਦੇਦਾਰ ਨਾਮਜ਼ਦ ਕਰਨ ਲਈ ਪ੍ਰਧਾਨ ਨੂੰ ਅਖਤਿਆਰ ਦਿਤੇ ਗਏ। ਬਾਦ ਵਿਚ ਹੋਏ ਕਵੀ ਦਰਬਾਰ ਵਿਚ ਉਲਫਤ ਬਾਜਵਾ, ਐਸ. ਆਰ. ਕਟਾਰੀਆ, ਮੁਖਤਿਆਰ ਮਿਤਰ, ਨਛੱਤਰ ਕੰਵਲ, ਪ੍ਰੀਤਮ ਸਿੰਘ ਪ੍ਰੀਤਮ, ਰਾਏ ਚੰਦ ਰਾਏ, ਸੋਹਨ ਲਾਲ ਦਰਦੀ, ਕਾਸਿਰ ਕਰਤਾਰਪੁਰੀ, ਰਾਮ ਕ੍ਰਿਸ਼ਨ ਅਪਰਾ, ਉਂਕਾਰ ਪ੍ਰੀਤ ਸਿੰਘ, ਆਰਿਫ ਗੋਬਿੰਦਪੁਰੀ, ਅਮਰ ਸਿੰਘ ਜੋਸ਼, ਕੁਲਦੀਪ ਸਿੰਘ ਜੰਮੂ, ਆਦਲ ਦਿਆਲਪੁਰੀ, ਹਰਪਾਲ ਜ਼ਖਮੀ, ਸੋਹਨ ਲਾਲ ਸੋਜ਼, ਗੁਰਦਿਆਲ ਰੌਸ਼ਨ, ਡਾ: ਜਸਵੰਤ ਬੇਗੋਵਾਲ, ਅਵਤਾਰ ਜੌੜਾ, ਨਸੀਮ ਲੁਧਿਆਣਵੀ ਅਤੇ ਖੁਸ਼ੀ ਰਾਮਰਿਸ਼ੀ ਆਦਿ ਨੇ ਸ਼ਿਰਕਤ ਕੀਤੀ। ਅੰਤ ਵਿਚ ਪੰਜਾਬੀ ਲੇਖਕ ਸਭਾ ਜਲੰਧਰ ਦੇ ਜ:ਸਕੱਤ੍ਰ ਨਿਰੰਜਨਸਿੰਘ ਸਾਥੀ ਨੇ ਅਦਬੀ ਦਰਬਾਰ ਦੀਆਂ ਸਰਗਰਮੀਆਂ ਨੂੰ ਸਲਾਹਿਆ ਅਤੇ ਇਸ ਦਰਬਾਰ ਵਲੋਂ ਚੁਕੇ ਜਾ ਰਹੇ ਕਦਮਾਂ ਨੂੰ ਪੰਜਾਬੀ ਸਾਹਿਤ ਲਈ ਠੀਕ ਯੋਗ-ਦਾਨ ਦਸਿਆ।

ਰਿਪੋਰਟ : ਸੁਰਿੰਦਰ ਸੋਹਲ,
(ਪ੍ਰੈਸ ਸਕੱਤਰ ਅਦਬੀ ਦਰਬਾਰ ਪੰਜਾਬ)

# ਤਾਰਾ ਸਿੰਘ ਦੀ 'ਕਹਿਕਸ਼ਾਂ'

—ਜਗਦੀਸ਼ ਸਿੰਘ—

ਪਿਛਲੇਰੇ ਸਾਲ ਜਲੰਧਰ ਵਿਚ ਇਪਟਾ ਵਲੋਂ ਇਕ ਪ੍ਰੋਗਰਾਮ ਪੇਸ਼ ਕੀਤਾ ਗਿਆ । ਸਭਿਆਚਾਰਕ ਡੈਲੀਗੇਸ਼ਨ ਵਿਚ ਸ: ਕੁਲਦੀਪ ਸਿੰਘ ਸੰਗੀਤ ਨਿਰਦੇਸ਼ਨ ਦਾ ਗਰੁਪ ਵੀ ਬੰਬਈ ਤੋਂ ਆਇਆ ਸੀ । ਗਰੁਪ ਨੇ ਇਕ ਗੀਤ ਪੜ੍ਹਿਆ ।

ਕਾਹਨੂੰ ਬਾਲਦੈਂ ਬਨੇਰਿਆਂ 'ਤੇ ਮੋਮਬਤੀਆਂ<br>
ਲੰਘ ਜਾਣ ਦੇ ਬਜ਼ਾਰ 'ਚੋਂ ਹਵਾਵਾਂ ਤੱਤੀਆਂ

ਸ: ਕੁਲਦੀਪ ਸਿੰਘ ਦੀ ਤਿਆਰ ਕੀਤੀ ਸੁਰ ਰਚਨਾ ਵਿਚ ਗੀਤ ਦੇ ਸ਼ਬਦ ਧੁਰ ਆਤਮਾ 'ਚ ਉਤਰਦੇ ਜਾਣ। ਇਹ ਗੀਤ ਰਚਨਾ ਕੀ ਸੀ ? ਪੰਜਾਬ ਦੀ ਲਹੂ ਲੁਹਾਣ ਰੂਹ ਦਾ ਸਰਾਪ ਜਾਂ ਰੋਹ ਦੀ ਕਟਾਰ ਸੀ :

ਬੂਹੇ ਉਤੇ ਸ਼ਰਮਿੰਦਗੀ ਦੇ ਦਾਗ ਰਹਿਣ ਦੇ<br>
ਬਦਨਾਮ ਰਾਜਨੀਤੀ ਦੇ ਸੁਰਾਗ ਰਹਿਣ ਦੇ<br>
ਆਉਣ ਵਾਲਿਆਂ ਨੇ ਅੱਜ ਦਾ ਕਸੂਰ ਲਭਣਾ<br>
ਇਹਨਾਂ ਘਰਾਂ ਵਿਚ ਬੁੱਝੇ ਹੋਏ ਚਰਾਗ਼ ਰਹਿਣ ਦੇ<br>
ਕਿਥੇ ਜਾਏਂਗਾ ? ਦਿਸ਼ਾਵਾਂ ਸਭ ਲਹੂ ਰੱਤੀਆਂ<br>
ਕਾਹਨੂੰ ਬਾਲਦੈਂ ਬਨੇਰਿਆਂ 'ਤੇ ਮੋਮਬਤੀਆਂ

ਮੇਰੇ ਜ਼ਿਹਨ ਵਿਚ ਇਵੇਂ ਲਗਾ ਜਿਵੇਂ ਇਹ ਤਰਲਾ ਮੇਰੇ ਅੰਦਰ ਅਗੇ ਹੀ ਹੈ । ਉਸੇ ਵੇਲੇ ਸਿਮ੍ਰਤੀ ਦੇ ਪੜਦੇ ਤੋਂ ਅਨੁਭਵ ਹੋਇਆ ਕਿ ਅਜੇ ਦੋ ਦਿਨ ਪਹਿਲਾਂ ਹੀ ਤਾਂ ਆਰਸੀ ਵਿਚ ਇਹ ਹੀ ਕਵਿਤਾ ਪੜ੍ਹੀ ਸੀ । ਮੇਰੇ ਮਨ ਮਸ-ਤਕ ਵਿਚ ਆਪਣੇ ਮਿਤਰ ਸ: ਤਾਰਾ ਸਿੰਘ ਕਾਮਲ ਦੇ ਨਕਸ਼ ਉਭਰ ਆਏ । ਗੀਤ ਜਾਰੀ ਸੀ :

ਸੁੱਚੀ ਰੱਤ ਨਾਲ ਪੋਚੀ ਹੋਈ ਥਾਂ ਰਹਿਣ ਦੇ<br>
ਇਹਨਾਂ ਕੰਧਾਂ ਉਤੇ ਉਕਰੇ ਹੋਏ ਨਾਂ ਰਹਿਣ ਦੇ<br>
ਕੁਝ ਬੇਕਸੂਰ ਚੀਕਾਂ ਵਾਲੇ ਖੇਤ ਰਹਿਣ ਦੇ<br>
ਕੁਝ ਸਾਜ਼ਸ਼ਾਂ ਦੇ ਮਾਰੇ ਹੋਏ ਗਿਰਾਂ ਰਹਿਣ ਦੇ<br>
ਐਵੇਂ ਭਾਲ ਨਾ ਖਿਜ਼ਾਵਾਂ ਵਿਚ ਫੁੱਲ ਪੱਤੀਆਂ<br>
ਅਜੇ ਬਾਲ ਨਾ ਬਨੇਰਿਆਂ 'ਤੇ ਮੋਮਬਤੀਆਂ

ਇਸ ਗੀਤ ਦੇ ਬਾਅਦ ਹੋਰ ਕਿਸੇ ਵੀ ਪ੍ਰੋਗਰਾਮ ਦੀ ਲੋੜ ਨਹੀਂ ਸੀ । ਕਈ ਦਿਨਾਂ ਤਕ ਲੋਕਾਂ ਦੇ ਮਨਾਂ ਤੇ ਇਹ ਮੋਮਬਤੀਆਂ ਦਾ ਪਰਛਾਵਾਂ ਪਿਆ ਰਿਹਾ ।

ਸ: ਕੁਲਦੀਪ ਸਿੰਘ ਨੇ ਪ੍ਰੋਗਰਾਮ ਬਾਦ ਦਸਿਆ ਕਿ ਜਦੋਂ ਉਹ ਪੰਜਾਬ ਲਈ ਗੱਡੀ ਚੜ੍ਹਣ ਲਗੇ ਤਾਂ ਮਖਣ ਸਿੰਘ ਨੇ ਆਰਸੀ ਦਾ ਪਰਚਾ ਹੱਥ ਫੜਾ ਦਿਤਾ ਅਤੇ ਉਹਨਾਂ ਇਹ ਗੀਤ ਗੱਡੀ ਦੇ ਅੰਦਰ ਹੀ ਸੁਰਬੰਦ ਕੀਤਾ ।

ਜਦੋਂ ਦੂਰਦਰਸ਼ਨ ਤੋਂ ਇਸ ਸਾਲ ਦੇ ਸਾਹਿਤ ਅਕਾਡਮੀ ਐਵਾਰਡਾਂ ਵਿਚ ਤਾਰਾ ਸਿੰਘ ਦਾ ਨਾਂਅ ਸੁਣਿਆ ਅਤੇ 'ਕਹਿਕਸ਼ਾਂ'[1] ਪੁਸਤਕ ਦਾ ਵਰਵਰਕ ਵੇਖਿਆ ਤਾਂ ਮੁੜ 'ਕਹਿਕਸ਼ਾਂ' ਦੀ ਪਹਿਲੀ ਕਵਿਤਾ ਉਜਾਗਰ ਹੋ ਗਈ ।

...ਸੂਹਾ ਬੂਰ ਤਲਵਾਰਾਂ ਉਤੋਂ ਝੜ ਲੈਣ ਦੇ<br>
ਗੁੱਸਾ ਥੋਥਿਆਂ ਵਿਚਾਰਾਂ ਉਤੋਂ ਝੜ ਲੈਣ ਦੇ<br>
ਜਿਹੜੇ ਘਰਾਂ ਉਤੇ ਲਹੂ ਦੇ ਨਿਸ਼ਾਨ ਲਿਖੇ ਨੇ<br>
ਉਹ ਨਿਸ਼ਾਨ ਵੀ ਦੀਵਾਰਾਂ ਉਤੋਂ ਝੜ ਲੈਣ ਦੇ<br>
ਕਾਲੀ ਰੁੱਤ ਨੇ ਸੁਗੰਧਾਂ ਕੁਲ ਸਾੜ ਘੱਤੀਆਂ<br>
ਅਜੇ ਬਾਲ ਨਾ ਬਨੇਰਿਆਂ 'ਤੇ ਮੋਮਬਤੀਆਂ

ਤਾਰਾ ਸਿੰਘ ਜੀ ਨੇ ਹੁਣ ਅਪਣਾ ਤਖ਼ਲਸ ਕਾਮਲ ਲਿਖਣਾ ਛੱਡ ਦਿਤਾ ਹੈ । ਤਾਰਾ ਸਿੰਘ ਦੀ ਸ਼ਖਸੀਅਤ ਦੀਆਂ ਕਈ ਪਰਤਾਂ ਹਨ । ਸ਼ਾਇਦ ਇਹ ਪੂਰਨਤਾ ਵਲ ਦਾ ਸਫਰ ਹੈ।ਅਵਾਮੀਮਸ਼ਹੂਰੀ ਤਾਂਕਾਮਲਨੂੰ ਰਾਜਸੀਵਿਅੰਗ ਕਵਿਤਾ ਲਿਖਣ ਨਾਲ ਮਿਲੀ । ਉਸ ਦੀ ਨਾਥ ਬਾਣੀ ਬਹੁਤ ਪ੍ਰਸਿਧ ਹੋਈ ਤੇ "ਤੂੰ ਵੀ ਦਰਜ਼ੀ ਮੈਂ ਵੀ ਦਰਜ਼ੀ" ਜਿਹੀ ਹਲਕੀ ਕਵਿਤਾ ਤੇ ਤਿਖੀ ਮਸ਼ਕਰੀ ਵਾਲੀ ਕਵਿਤਾ ਬਹੁਤ ਅਖਬਾਰਾਂ ਤੋਂ ਇਲਾਵਾ ਵਖਰੇ ਪਤਰਾਂ ਤੇ ਵੀ ਛੱਪੀ ਪਰ ਸਾਹਿਤਕ ਮੁਲਾਂਕਣ ਉਸ ਦੀ ਗੰਭੀਰ ਕਵਿਤਾ ਦਾ ਹੀ ਹੋਇਆ । ਇਕ ਤਰ੍ਹਾਂ ਤਾਰਾ ਸਿੰਘ ਕਾਮਲ ਤੇ ਤਾਰਾ ਸਿੰਘ ਅੱਡ ਅੱਡ ਵਿਅਕਤੀ ਲਗਦੇ ਨੇ । ਤਾਰਾ ਸਿੰਘ ਜੋ ਕਦੀ ਹਥੀਂ ਤਰਖਾਣਾ ਕੰਮ ਕਰਦਾ ਰਿਹਾ ਨੇ ਆਪਣੀ ਪ੍ਰਤਿਭਾ ਨਾਲ ਸਾਹਿਤਕ ਮਹਾਂਰਥੀਆਂ ਨੂੰ ਚਕਾਚੌਂਦ ਕੀਤਾ । ਦਿੱਲੀ ਦੇ ਸਿੱਖਰਾਜਸੀ ਹਲਕਿਆਂ ਵਿਚ ਤਾਰਾ ਵੀ ਸਿੰਘ ਜੀ ਦਾ ਨਾਮ ਬਹੁਤ ਉੱਘਾ ਹੈ ਅਤੇ ਉਹਦੇ ਵਲੋਂ ਆਯੋਜਿਤ ਸਾਲਾਨਾ ਹਾਸ ਵਿਅੰਗ ਕਵੀ ਦਰਬਾਰ ਵੀ ਆਮ ਲੋਕਾਂ ਨੂੰ ਆਕ੍ਰਸ਼ਿਤ ਕਰਦਾ ਹੈ ।

ਤਾਰਾ ਸਿੰਘ ਦੋਸਤਾਂ ਦਾ ਦੋਸਤ ਅਤੇ ਦੁਸ਼ਮਣਾਂ ਦਾ ...। ਆਪਣੇ ਸਾਹਿਤਕ ਸਫਰ 'ਚ ਉਹਨੇ ਬਹੁਤ ਸਨਮਾਨਯੋਗ ਥਾਂ ਬਣਾਇਆ ਹੈ । ਉਸ ਦੀਆਂ ਪੁਸਤਕਾਂ 'ਸਿਮਦੇ ਪੱਥਰ' 'ਮੇਘਲੇ' ਤੇ ਅਸੀਂ ਤੁਸੀਂ ੧੯੫੬ ਤੋਂ ੧੯੭੨ ਦੇ ਦਰ-ਮਿਆਨ ਪ੍ਰਕਾਸ਼ਤ ਹੋਈਆ । ਦੈਨਿਕ ਪੱਤਰਾਂ ਦੀ ਸੰਪਾਦਕੀ ਤੋਂ ਇਲਾਵਾ 'ਲੋਕ ਰੰਗ' ਨਾਮ ਦਾ ਸਪਤਾਹਕ ਪਰਚਾ ਸ਼ੁਗਲ ਵਜੋਂ ਜਾਰੀ ਰਖਿਆ । ਰਾਜਸੀ ਵਿਅੰਗ ਕਵਿਤਾ ਦੀ ਪੁਸਤਕ ਨਾਥ ਬਾਣੀ ੧੯੭੨ ਵਿਚ ਪ੍ਰਕਾਸ਼ਤ ਕੀਤੀ । ਪੰਜਾਬ ਸਰਕਾਰ ਨੇ ੧੯੭੬ ਵਿਚ ਸ਼ਰੋਮਣੀ ਪਤਰਕਾਰ ਵਜੋਂ

1. 'ਕਹਿਕਸ਼ਾਂ' ਨੂੰ ਨਵਯੁਗ ਪਬਲਿਸ਼ਰਜ਼ ਚਾਂਦਨੀ ਚੌਕ ਦਿਲੀ ਨੇ ਛਾਪਿਆ ਹੈ ।

ਸਨਮਾਨਤ ਕੀਤਾ । ੧੯੮੧ ਵਿਚ ਦਿਲੀ ਸਰਕਾਰ ਨੇ ਸਰਵੋਤਮ ਸਾਹਿਤਕਾਰ ਐਲਾਨਿਆਂ ਅਤੇ ਹੁਣ ਭਾਰਤੀ ਸਾਹਿਤ ਅਕਾਡਮੀ ਵਲੋਂ ੧੯੮੯ ਸਾਲ ਲਈ ਸਨਮਾਨਿਤ ਕੀਤਾ ਹੈ। ਤਾਰਾ ਸਿੰਘ ਨਾਲ ਜਦ ਮੁਲਾਕਾਤ ਹੁੰਦੀ ਹੈ ਤਾਂ ਉਹ ਹਸਾ-ਹਸਾ ਕੇ ਢਿਡੀਂ ਪੀੜਾਂ ਪਾ ਦਿੰਦਾ ਹੈ । ਛੋਟੀਆਂ ਛੋਟੀਆਂ ਗਲਾਂ ਰਾਹੀਂ ਸਪਸ਼ਟ ਨਿਰਣੇ ਹੁੰਦੇ ਹਨ । ਪਰ ਜਦੋਂ ਗੰਭੀਰ ਸਾਹਿਤਕ ਕਵਿਤਾ ਪੜ੍ਹੋ ਤਾਂ ਇੰਜ ਲਗਦਾ ਹੈ ਕਿ ਜਿਸ ਨੂੰ ਪਹਿਲਾਂ ਮਿਲੇ ਤਾਂ ਉਹ ਕੋਈ ਹੋਰ ਵਿਅਕਤੀ ਹੈ, ਇਹ ਕਵਿਤਾ ਦਾ ਲੇਖਕ ਨਹੀਂ ।

ਰਾਜਸੀ ਵਿਅੰਗ ਅਤੇ ਪ੍ਰੇਮ ਕਵਿਤਾ ਬਾਰੇ ਤਾਰਾ ਸਿੰਘ ਦਾ ਆਪਣਾ ਕਥਨ ਹੈ ।

"...ਕਿਸੇ ਹਦ ਤੀਕ ਸਸਤੀ ਸ਼ੁਹਰਤ ਤੇ ਸਰਕਾਰੀ ਸਰਪਰਸਤੀ ਦਾ ਲਾਲਚ ਵੀ ਇਸ ਦਾ ਕਾਰਨ ਹੋ ਸਕਦਾ ਹੈ । ਵਿਅਕਤੀ, ਸੰਸਥਾਵਾਂ ਅਤੇ ਦੇਸ਼ਾਂ ਦੀ ਗੁਟਬੰਦੀ ਅਜਿਹੀ ਰਚਨਾ ਨੂੰ ਉਤਸ਼ਾਹਤ ਕਰਨ ਵਿਚ ਮੀਰੀ ਰੋਲ ਨਿਭਾਉਂਦੀਆਂ ਹਨ । ਇਸ ਰਚਨਾ ਦੀ ਉਮਰ ਭਾਵੇਂ ਵਕਤੀ ਹੀ ਹੁੰਦੀ ਹੈ, ਪਰ ਇਸ ਦੀ ਪਰਸੰਸਾ ਲੋੜ ਤੋਂ ਵਧ ਵਸੂਲ ਹੋ ਜਾਂਦੀ ਹੈ । ਇਹ ਰਚਨਾ ਤੇਜ਼ੀ ਨਾਲ ਬਦਲ ਰਹੀਆਂ ਪ੍ਰਸਥਿਤੀਆਂ ਦੇ ਨਾਲ ਨਾਲ ਬੜੀ ਤੇਜ਼ੀ ਨਾਲ ਮਰਦੀ ਵੀ ਜਾਂਦੀ ਹੈ । ਇਸ ਦੇ ਨਕਸ਼ ਵੀ ਯਾਦ-ਸ਼ਕਤੀ ਵਿਚ ਸੁਰਖਸ਼ਤ ਨਹੀਂ ਰਹਿੰਦੇ ।

ਪਿਆਰ ਸਬੰਧੀ ਰਚਨਾਵਾਂ ਦੀ ਉਮਰ ਲਗਭਗ ਸਦੀਵੀ ਹੁੰਦੀ ਹੈ ਕਿਉਂਕਿ ਇਸ ਵਿਚ ਹਾਸੇ, ਰੋਸੇ, ਦਰਦ, ਟੀਸ, ਜੁਦਾਈ, ਮੇਲ, ਈਰਖਾ, ਗੁੱਸਾ, ਸਮਰਪਣ, ਇੰਤਜ਼ਾਰ ਅਤੇ ਹੋਰ ਅਨੇਕਾਂ ਸਥੂਲ ਤੇ ਅਸਥੂਲ ਕਣ ਰਲੇ ਹੁੰਦੇ ਹਨ, ਜੋ ਮਨੁੱਖ ਦੇ ਮੁਢਲੇ ਜਜ਼ਬਿਆਂ ਵਿਚ ਸਦਾ ਤੋਂ ਹਨ ਅਤੇ ਸਦਾ ਹੀ ਰਹਿਣਗੇ । ਇਹਨਾਂ ਮੁਢਲੇ ਕਣਾਂ ਤੋਂ ਮਨੁਖ ਕਦੀ ਵੀ ਊਣਾ ਹੋ ਕੇ ਜੀ ਨਹੀਂ ਸਕਦਾ । ਇਹੋ ਕਾਰਨ ਹੈ ਕਿ ਪਿਆਰ ਕਵਿਤਾ ਲਿਖਣੀ ਕਠਨ ਹੈ ।...

ਪਿਆਰ ਸਬੰਧੀ ਰਚਨਾ ਦੀ ਸਰਪ੍ਰਸਤੀ ਆਮ ਜਨਤਾ ਕਰਦੀ ਹੈ । ਉਸ ਦੀ ਇਕੋ ਮੰਗ ਹੈ ਕਿ ਇਹ ਸਰਲ ਤੇ ਸਮਝ ਆਉਣ ਵਾਲੀ ਹੋਵੇ । ਸੀਨੇ ਵਿਚ ਸਮਾਈ ਰਹਿ ਸਕੇ ਤੇ ਚੇਤਨ ਅਵਚੇਤਨ ਦਾ ਹਿਸਾ ਬਣ ਜਾਏ, ਜਿਥੇ ਰਾਜਸੀ ਸ਼ਾਇਰੀ ਰੋਜ਼ ਰੋਜ਼ ਮਰਦੀ ਹੈ ਤੇ ਮੌਤ ਦਾ ਭੋਜਨ ਬਣਦੀ ਹੈ ਉਥੇ ਪਿਆਰ-ਕਵਿਤਾ ਰੋਜ਼-ਰੋਜ਼ ਸੁਗੰਧ ਵਾਂਗ ਫੈਲਦੀ ਹੈ ਤੇ ਸੁਖ-ਸੁਨੇਹਾ ਬਣ ਹਿਰਦੇ ਤੋਂ ਹਿਰਦੇ ਵਿਚ ਜੋਤੀ ਵਾਂਗ ਜਗਦੀ ਮਹਿਕਦੀ ਹੈ ।"

(ਕਹਿਕਸ਼ਾਂ ਦੀ ਭੂਮਿਕਾ 'ਚੋਂ)

ਹੁਣ ਆਓ ਜ਼ਰਾ ਤਾਰਾ ਸਿੰਘ ਦੀ ਇਨਾਮ ਯਾਫਤਾ ਪੁਸਤਕ ਕਹਿਕਸ਼ਾਂ 'ਚੋਂ ਕੁਝ ਹੋਰ ਟੁਕੜੇ ਵਾਚੀਏ । ਨਾਲ ਹੀ ਆਪਣੇ ਅੰਦਰ ਝਾਤ ਮਾਰੀਏ ।

ਖ਼ੂਨ ਧਰਤੀ 'ਤੇ ਡੁਲ੍ਹਿਆ ਹੈ ਜਦ ਵੀ ਕਦੀ,
ਜੇ ਬਿਦੋਸ਼ਾ ਹੈ ਤਾਂ ਉਹ ਸ਼ਹੀਦਾਂ ਦਾ ਹੈ।
ਜੇ ਉਹ ਦੋਸ਼ੀ ਦਾ ਹੈ ਤਾਂ ਹੈ ਚਿੱਕੜ ਨਿਰਾ,
ਜੇ ਹੈ ਜਾਬਰ ਦਾ, ਤਾਂ ਜ਼ਰ-ਖਰੀਦਾਂ ਦਾ ਹੈ ।

ਜੇ ਸ਼ਹੀਦਾਂ ਦਾ ਹੈ, ਤਾਂ ਉਹ ਫੁੱਲ ਬਣੇਗਾ
ਜਾਂ ਸ਼ਰਾਰਾ ਬਣੂ ਜਾਂ ਉਹ ਝੰਡਾ ਬਣੂ
ਜਾਂ ਉਹ ਤਾਰਾ ਬਣੂ ਜਾਂ ਉਹ ਮੋਤੀ ਬਣੂ
ਜਾਂ ਉਹ ਜੋਤੀ ਬਣੂ ਜਾਂ ਉਹ ਖੰਡਾ ਬਣੂ

ਫੇਰ ਅੰਬਰ ਤੇ ਕੜਣਗੀਆਂ ਬਿਜਲੀਆਂ,
ਫੇਰ ਪਾਣੀ ਸਰਾਂ ਦੇ ਵੀ ਹਿੱਲ ਜਾਣਗੇ ।
ਫੇਰ ਧਰਤੀ 'ਤੇ ਫੁਟਣਗੇ ਲਾਵੇ ਕਈ,
ਸੀਨੇ ਉਚੇ ਪਰਬਤਾਂ ਦੇ ਦਹਿਲ ਜਾਣਗੇ ।

ਇਹ ਦ੍ਰਿਸ਼ ਮੇਰੀ ਧਰਤੀ 'ਤੇ ਜਦ ਵਾਪਰੇ,
ਵਤਨ ਦੇ ਆਸ਼ਕਾਂ ਨੇ ਲਹੂ ਡੋਹਲਿਆ ।
ਤਾਂ ਅਹਿੰਸਾ ਦੀ ਜੋਤੀ ਫੜੀ ਹੱਥ ਵਿਚ,
ਤੇ ਸਮੁੱਚੇ ਮਨੁੱਖ ਦਾ ਧਰਮ ਬੋਲਿਆ ।

ਇਹ ਅਜ਼ਾਦੀ ਮਨੁਖਤਾ ਦਾ ਅਧਿਕਾਰ ਹੈ,
ਤੇ ਜਨਮ ਤੋਂ ਮਨੁੱਖ ਇਸ ਦਾ ਹੱਕਦਾਰ ਹੈ ।
ਇਸ ਮਨੁੱਖ ਦੀ ਅਜ਼ਾਦੀ ਨੂੰ ਖੋਂਹਦਾ ਹੈ ਜੋ,
ਉਹ ਦੋਹੀਂ ਜਹਾਨੀਂ ਗੁਨਾਹਗਾਰ ਹੈ ।"

(ਅਧਿਕਾਰ)

ਰੱਤ ਵਹਾਵਣ ਵਾਲਿਆ
ਇਹ ਕੀ ਕੀਤਾ ?
ਬਾਰਸ਼ ਦੇ ਮੌਸਮ ਵਿਚ ਰੱਤ ਵਹਾਈ ।
ਮੌਸਮ ਦੇਖ ਲਿਆ ਕਰ
ਜੇ ਖੇਤਾਂ ਵਿਚ ਲੋਹਾ ਉੱਗ ਪਿਆ ।
ਜੇ ਬਿਰਛੀਂ ਬਾਰੂਦ ਮੌਲ ਪਿਆ
ਮੌਸਮ ਦੇਖ ਲਿਆ ਕਰ ।

(ਬਾਰਸ਼ ਦਾ ਪਾਣੀ)

ਤੂੰ ਜਰ ਸਕਦਾ ਹੋਣੈਂ, ਤਾਹੀਓਂ ਰੋਂਦਾ ਨਹੀਂ,
ਬਸਤੀ ਬਸਤੀ ਲੱਗੀ ਅੱਗ ਬਜ਼ਾਰਾਂ ਨੂੰ ।

ਰਾਹਾਂ ਉਤੇ ਨਫ਼ਰਤ ਦੇ ਅੰਗਿਆਰ ਵਿਛੇ,
ਕਿਹੜੇ ਰਸਤੇ ਜਾ ਕੇ ਮਿਲੀਏ ਯਾਰਾਂ ਨੂੰ।
ਖੁਸ਼ਬੂਆਂ ਤੇ ਪਹਿਰੇ, ਪਹਿਰੇ ਬੋਲਾਂ ਤੇ,
ਹੰਝੂਆਂ ਉਤੇ ਰੋਕਾਂ, ਰੋਕ ਪਿਆਰਾਂ ਨੂੰ।
ਵੀਰਾਂ ਦੀ ਰੱਤ ਨਾਲ ਵੀਰ ਕਿਉਂ ਧੋਂਦੇ ਨੇ,
ਆਸਤੀਨ ਵਿਚ ਲੁਕੀਆਂ ਤੇਜ਼ ਕਟਾਰਾਂ ਨੂੰ।

ਫੁੱਲਾਂ ਵਰਗੇ ਬਾਲਕ ਜਾਣ ਸਕੂਲਾਂ ਨੂੰ,
ਰਾਹਾਂ ਵਿਚ ਨਾ ਤੂੰ ਅੰਗਿਆਰ ਵਿਛਾਈ ਜਾ।
ਏਹਨਾਂ ਵਿਚ ਪ੍ਰਹਿਲਾਦ, ਹਕੀਕਤ ਹੁੰਦੇ ਨੇ,
ਐਵੇਂ ਨਾ ਜੀਵਨ ਦੀ ਜੋਤਿ ਬੁਝਾਈ ਜਾ।
ਏਹਨਾਂ ਵਿਚ ਅਜੀਤ ਜੁਝਾਰ ਵੀ ਹੁੰਦੇ ਨੇ,
ਰਾਹਾਂ ਵਿਚ ਤੂੰ ਕੰਧਾਂ ਨਾ ਚਿਣਵਾਈ ਜਾ।
ਸੱਜ ਵਿਆਹੀਆਂ ਭੈਣਾਂ ਵੀ ਤਾਂ ਹੁੰਦੀਆਂ ਨੇ,
ਨਾ ਹੱਥਾਂ ਤੇ ਖ਼ੂਨ ਦੀ ਮਹਿੰਦੀ ਲਾਈ ਜਾ।

(ਮਿਟੀ ਦਾ ਸਵਾਲ)

ਉਸ ਦਿਨ ਮਾਂ ਨੂੰ ਤੂੰ ਜੋ ਗਾਹਲੀ ਦਿਤੀ ਸੀ,
ਉਸ ਦੇ ਕਾਰਨ ਘਰ ਘਰ ਵਿਚ ਸ਼ਮਸ਼ਾਨ ਜਲੇ।
ਲਾਵਾਰਸ ਹੰਝੂਆਂ ਦੀ ਇਕ ਫਹਿਰਿਸਤ ਬਣੀ,
ਮਾਪਿਆਂ ਵਾਲੇ ਲਾਵਾਰਸ ਇਨਸਾਨ ਜਲੇ।
ਨੀਵੀਂ ਗਲ ਜਦ ਖੇਡ ਬਣੀ ਬਾਰੂਦਾਂ ਦੀ,
ਤੇਰੇ ਮੇਰੇ ਸਿਰਜੇ ਹੋਏ ਭਗਵਾਨ ਜਲੇ।
ਝੂਠੀ ਗਲ ਦਾ ਤੂੰ ਜੋ ਕਿੱਸਾ ਛੋਹਿਆ ਸੀ,
ਓਸੇ ਅੱਗ ਦੇ ਨਾਲ ਨੇ ਪੂਜਾ-ਥਾਨ ਜਲੇ।
ਮਾਂ ਨੂੰ ਹਾਲੇ ਵੀ ਮਤਰੇਈ ਕਹਿੰਦਾ ਏਂ?
ਚਾਹੁੰਦਾ ਏਂ ਕਿ ਸਾਰਾ ਹਿੰਦੁਸਤਾਨ ਜਲੇ?

... ... ... ...

ਏਸ ਸਦੀ ਦਾ ਸਭ ਤੋਂ ਵਡਾ ਝੂਠਾ ਤੂੰ,
ਜਿਸ ਨੇ ਮਾਂ ਬੋਲੀ ਤੋਂ ਮੂੰਹ ਭੁਆਇਆ ਹੈ।
ਏਸ ਘਲੂਘਾਰੇ ਦਾ ਜਿਸ ਨੇ ਮੂੰਹ ਬੱਧਾ,
ਜਿਸ ਨੇ ਆਪਣਿਆਂ ਦਾ ਮੂੰਹ ਚੜ੍ਹਾਇਆ ਹੈ।
ਦੂਜੇ ਪਾਸੇ ਕਾਹਲੇ ਤੱਤੀ ਰੱਤ ਵਾਲੇ,
ਗੁੱਸੇ ਵਿਚ ਉਹਨਾਂ ਨੇ ਕਹਿਰ ਕਮਾਇਆ ਹੈ।
ਇਨੀ ਗਲ ਵੀ ਉਹਨਾਂ ਨੂੰ ਚੇਤੇ ਰਹੀ,
ਝੂਠਾ? ਤਾਂ ਕੀ ਹੋਇਆ, ਮਾਂ ਪਿਓ ਜਾਇਆ ਹੈ।

ਦਰਦ ਮੁਹੱਬਤ, ਹਾਉਕੇ ਹੰਝੂ ਤੇਰੇ ਨੇ,
ਤੇਰੇ ਮੂੰਹ ਜੋ ਚੜ੍ਹਿਆ ਝੂਠ, ਪਰਾਇਆ ਹੈ।
ਛੱਡ ਦੇ, ਤੂੰ ਕੀ ਲੈਣਾ ਚੀਜ਼ ਬਿਗਾਨੀ ਤੋਂ,
ਝੂਠ ਤਾਂ ਨੀਵੇਂ ਊਣੇ ਦਿਲ ਦੀ ਮਾਇਆ ਹੈ।

(ਝੂਠੀ ਗੱਲ)

ਜਿਸ ਵੇਲੇ ਆਪਣੇ ਯਾਰਾਂ ਦੇ,
ਖਿਆਲਾਤ ਮੁਨਾਸਬ ਨਹੀਂ ਹੁੰਦੇ।
ਉਸ ਵੇਲੇ ਯਾਰੀ ਤੋੜਣ ਲਈ,
ਹਾਲਾਤ ਮੁਨਾਸਬ ਨਹੀਂ ਹੁੰਦੇ।

ਦਿਲਦਾਰ ਨਜ਼ਰ ਦੇ ਹੁੰਦਿਆਂ ਵੀ,
ਕੁਝ ਲੋਕ ਮੁਨਾਸਬ ਨਹੀਂ ਲਗਦੇ!
ਕੁਝ ਲੋਕ ਮੁਨਾਸਬ ਹੁੰਦੇ ਨੇ,
ਹਾਲਾਤ ਮੁਨਾਸਬ ਨਹੀਂ ਹੁੰਦੇ।

ਚਾਨਣ ਵਿਚ ਮਹਿਕੀਆਂ ਰਾਤਾਂ ਵਿਚ,
ਐਵੇਂ ਨਾ ਰਾਤੀਂ ਘੁਮਿਆ ਕਰੋ।
ਉਸ ਵੇਲੇ ਪਾਕ ਫਰਿਸ਼ਤਿਆਂ ਦੇ,
ਖਿਆਲਾਤ ਮੁਨਾਸਬ ਨਹੀਂ ਹੁੰਦੇ।

ਬਾਹਵਾਂ ਦੇ ਹੋਣ ਕਿ ਫੁੱਲਾਂ ਦੇ,
ਹਾਰਾਂ ਨੇ ਸੁਬਹ ਮੁਰਝਾ ਜਾਣਾ।
ਜੋ ਰਾਤ ਮੁਨਾਸਬ ਹੁੰਦੇ ਨੇ,
ਪ੍ਰਭਾਤ ਮੁਨਾਸਬ ਨਹੀਂ ਹੁੰਦੇ।

(ਗਜ਼ਲ)

ਇਨਾਮ ਸਨਮਾਨ ਮਿਲਣ ਤੇ ਚਰਚਾ ਜ਼ਰੂਰ ਹੁੰਦੀ ਹੈ। ਤਾਰਾ ਸਿੰਘ ਇਸ ਕਰਕੇ ਵਧੀਆ ਕਵੀ ਨਹੀਂ ਕਿਉਂਕਿ ਉਹਨੂੰ ਸਾਹਿਤ ਅਕੈਡਮੀ ਐਵਾਰਡ ਮਿਲਿਆ ਹੈ ਸਗੋਂ ਐਵਾਰਡ ਇਸ ਕਰਕੇ ਮਿਲਿਆ ਹੈ ਕਿਉਂਕਿ ਉਹ ਵਧੀਆ ਕਵੀ ਹੈ। ਸਨਮਾਨ ਤੋਂ ਪਹਿਲਾਂ ਵੀ ਅਤੇ ਬਾਦ ਵੀ। ਇਕ ਚੇਤੰਨ ਤੇ ਪ੍ਰਬੁਧ ਸ਼ਬਦ ਸਿਰਜਕ।......ਪਰ ਜਦੋਂ ਹਾਲਾਤ ਮੁਨਾਸਬ ਹੁੰਦੇ ਹਨ ਤਾਂ ਹੀ ਚਰਚਾ ਦਾ ਬਹਾਨਾ ਵੀ ਬਣਦਾ ਹੈ।

# ਬਡ ਪਰਤਾਪ ਸੁਨਿਓ ਪ੍ਰਭੁ ਤੁਮਰੋ

ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ ਵਲੋਂ ਪੁਸਤਕ "ਬਡ ਪਰਤਾਪੁ ਸੁਨਿਓ ਪ੍ਰਭੁ ਤੁਮਰੋ" ਨਾਮ ਦੀ ਪੁਸਤਕ ਪ੍ਰਕਾਸ਼ਤ ਕੀਤੀ ਗਈ ਹੈ। ਇਸ ਦਾ ਵਿਧੀਵਤ ਵਿਮੋਚਨ ਹੋਲੇ ਮਹੱਲੇ ਦੇ ਸਮਾਗਮ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਕੀਤਾ ਗਿਆ। ਇਹ ਪੁਸਤਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਅਤੇ ਸਿਖਿਆ ਬਾਰੇ ਹੈ। ਇਸ ਵਿਚ ਵਖ ਸਮਿਆਂ ਤੇ ਮੁਖ ਤੌਰ ਤੇ 'ਸਤਿਜੁਗ' ਵਿਚ ਛਪੇ ਹੋਏ ਲੇਖਾਂ ਨੂੰ ਇਕੱਤਰ ਕਰਕੇ ਬਹੁਤ ਸ਼ਾਨਦਾਰ ਗੁਲਦਸਤਾ ਤਿਆਰ ਕੀਤਾ ਗਿਆ ਹੈ।ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਇਤਿਹਾਸ ਦੇ ਵੱਖ ਵੱਖ ਪਹਿਲੂਆਂ ਨੂੰ ਦਰਸਾਉਂਦੇ ਇਹਨਾਂ ਲੇਖਾਂ ਨੂੰ ਵਿਵਿਧ ਵਿਚਾਰਾਂ ਵਾਲਿਆਂ ਸਿਆਣਿਆਂ ਨੇ ਲਿਖਿਆ ਹੋਇਆ ਹੈ। ਇਸ ਵਿਚ ੧੭ ਲੇਖ ਹਨ ਜਿਨ੍ਹਾਂ ਦੇ ਕਰਤਾ ਹਨ, ਮਹਾਰਾਜ ਬੀਰ ਸਿੰਘ ਜੀ, ਸਵ: ਸੰਤ ਇੰਦਰ ਸਿੰਘ ਚਕ੍ਰਵਰਤੀ, ਪ੍ਰੀਤਮ ਸਿੰਘ ਕਵੀ, (੨ ਲੇਖ) ਸਵ: ਅਵਤਾਰ ਸਿੰਘ ਆਜਾਦ, ਮਾਸਟਰ ਨਿਹਾਲ ਸਿੰਘ, ਮਾਸਟਰ ਅਜੀਤ ਸਿੰਘ ਚੀਮਾ, ਸਵ: ਅਵਤਾਰ ਸਿੰਘ ਕਰੀਵਾਲਾ, ਸਵ: ਤਰਨ ਸਿੰਘ ਵਹਿਮੀ, ਆਤਮਾ ਸਿੰਘ ਸਨਖਤ੍ਰਵੀ, ਸਵ: ਬੂਟਾ ਸਿੰਘ (ਕਹਾਣੀਕਾਰ), ਅਮਰ ਭਾਰਤੀ, ਸੇਠ ਖਜ਼ਾਨ ਸਿੰਘ 'ਇਨਸਾਫ', ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ, ਕਾਮਰੇਡ ਸੋਹਨ ਸਿੰਘ ਜੋਸ਼, ਸਵ: ਰਣਬੀਰ ਜੀ, ਸਵ: ਸੰਤ ਵਰਿਆਮ ਸਿੰਘ ਮੁਸੱਵਰ।

'ਸ਼ਰਧਾ ਪੁਸ਼ਪ' ਸਿਰਲੇਖ ਹੇਠ ਵੱਖ ਵੱਖ ਨੇਤਾਵਾਂ ਬੁਧੀਜੀਵੀਆਂ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਵਿਚਾਰ ਹਨ। ਇਹਨਾਂ ਵਿਚ ਡਾ: ਰਾਜਿੰਦਰ ਪ੍ਰਸਾਦ, ਸ੍ਰੀਮਤੀ ਇੰਦਰਾ ਗਾਂਧੀ, ਸ੍ਰੀ ਗੁਲਜ਼ਾਰੀ ਲਾਲ ਨੰਦਾ, ਸ੍ਰੀ ਜਗਜੀਵਨ ਰਾਮ, ਲਾਲਾ ਜਗਤ ਨਰੈਣ, ਸ: ਸਵਰਨ ਸਿੰਘ, ਸ: ਗਿਆਨ ਸਿੰਘ ਰਾੜੇਵਾਲਾ, ਨਵਾਬ ਚੋਹਾਨ ਸਿੰਘ, ਮਾਸਟਰ ਤਾਰਾ ਸਿੰਘ, ਅਮਰ ਸਿੰਘ ਦੁਸਾਂਝ, ਮਹੰਤ ਹਾਕਮ ਸਿੰਘ ਨਿਰਮਲੇ, ਕਾਮਰੇਡ ਸੋਹਣ ਸਿੰਘ ਜੋਸ਼, ਮਹਾਰਾਜ ਕਿਰਪਾਲ ਸਿੰਘ ਜੀ ਰਾਧਾ ਸੁਆਮੀ, ਗਿਆਨੀ ਕਰਤਾਰ ਸਿੰਘ, ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ, ਜੇ. ਐਨ. ਮਾਨਕਰ,ਭੀਮਸੈਨ ਸੱਚਰ ਸ਼ਾਮਲ ਹਨ।ਅੰਤ ਤੇ ਵੱਖ ਵੱਖ ਅਖਬਾਰਾਂ ਦੀਆਂ ਰਾਵਾਂ ਹਨ।ਸ਼ੁਰੂ ਵਿਚ ਸ਼ਤਾਬਦੀ ਕਮੇਟੀ ਦੇ ਪ੍ਰਧਾਨ ਸ: ਹਰਵਿੰਦਰ ਸਿੰਘ ਹੰਸਪਾਲ ਮੈਂਬਰ ਪਾਰਲੀਆਮੈਂਟ ਵਲੋਂ ਦੋ ਸ਼ਬਦ ਪੁਸਤਕ ਦੇ ਸਬੰਧ ਵਿਚ ਹਨ। ਮੁਖ ਬੰਦ ਪੰਜਾਬੀ ਸਾਹਿਤ ਦੇ ਪ੍ਰਸਿਧ ਵਿਦਵਾਨ ਪ੍ਰੋ: ਕਿਰਪਾਲ ਸਿੰਘ ਕਸੇਲ ਦੁਆਰਾ ਲਿਖਿਆ ਹੈ ਜੋ ਆਪਣੇ ਆਪ ਵਿਚ ਹੀ ਪੜ੍ਹਣ ਯੋਗ ਸਮੱਗਰੀ ਹੈ।

ਇਹ ਸਾਰੇ ਲੇਖ ਬਹੁਤ ਉੱਚ ਕੋਟੀ ਦੀ ਇਤਿਹਾਸਕ ਸਾਹਿਤਕ ਅਤੇ ਧਾਰਮਕ ਨਿਧੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਪੰਜਾਬ ਦੀ ਬਹੁਤ ਅਹਿਮ ਧਾਰਮਕ, ਸਮਾਜਕ ਰਾਜਸੀ ਅਤੇ ਸਭਿਆਚਾਰਕ ਹਸਤੀ ਸਨ। ਉਹਨਾਂ ਦਾ ਮਹਾਨ ਪਰਤਾਪ ਹਰ ਇਕ ਨੂੰ ਪ੍ਰਭਾਵਤ ਕਰਦਾ ਸੀ। ਪਰਸਪਰ ਵਿਰੋਧੀ ਧਿਰਾਂ ਨੂੰ ਸ਼ਾਂਤ ਕਰਨ ਇਕ ਮੰਚ ਤੇ ਲਿਆਉਣ ਲਈ ਉਹਨਾਂ ਦਾ ਫਖਰ ਯੋਗ ਉਦਮ ਸੀ। ਉਹਨਾਂ ਜੋ ਵੀ ਕਾਰਜ ਕੀਤਾ ਉਹ ਅਮਲੀ ਰੂਪ ਵਿਚ ਕੀਤਾ ਅਤੇ ਉਹਦੇ ਵਾਸਤੇ ਪੂਰਨੇ ਪਾਏ। ਉਹਨਾਂ ਦੀ ਮਹਾਨ ਸ਼ਖਸੀਅਤ ਦੀ ਕਥਾ ਕਹਿਣ ਲਿਖਣ ਤੋਂ ਬਾਹਰ ਦੀ ਗਲ ਹੈ। ਵੱਖ ਵੱਖ ਰਸਾਲਿਆਂ ਅਖਬਾਰਾਂ, ਕਤਾਬਚਿਆਂ 'ਚ ਉਹਨਾਂ ਬਾਰੇ ਲੇਖ ਪ੍ਰਕਾਸ਼ਤ ਹੁੰਦੇ ਰਹੇ ਹਨ। ਉਹਨਾਂ ਵਿਚੋਂ ਬਹੁਤ ਸਾਰਿਆਂ ਨੂੰ ਇਕ ਪੁਸਤਕ ਵਿਚ ਪ੍ਰਸਤੁਤ ਕਰਨਾ ਆਮ ਪਾਠਕ ਵਾਸਤੇ ਬਹੁਤ ਲਾਭਕਾਰੀ ਹੋਵੇਗਾ। ਇਸ ਪੁਸਤਕ ਦੇ ਸੰਪਾਦਕ ਜਸਵਿੰਦਰ ਸਿੰਘ ਐਮ. ਏ. ਅਤੇ ਤਾਰਾ ਸਿੰਘ ਅਨਜਾਣ ਹਨ ਅਤੇ ਛਾਪਕ ਹਨ ਜਨਤਕ ਪ੍ਰੈਸ ਦਿਲੀ ਵਾਲੇ। ਮੁਖ ਪ੍ਰੇਰਣਾ ਸਰੋਤ ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਹਨ। ਇਹਨਾਂ ਸਾਰਿਆਂ ਰਲ ਕੇ ਵੱਡਾ ਉਦਮ ਕੀਤਾ ਹੈ। ਪੁਸਤਕ ਵਿਚ ਆਰਟ ਕਾਗਜ਼ ਤੇ ਛਪੀਆਂ ਦਰਜਨ ਕੁ ਤਸਵੀਰਾਂ ਪੁਸਤਕ ਦੀ ਸ਼ੋਭਾ ਵਧਾਉਂਦੀਆਂ ਹਨ। ੧੨੮ ਪੰਨਿਆਂ ਦੀ ਪੁਸਤਕ ਦਾ ਟਾਈਟਲ ਤਿੰਨ ਰੰਗਾ ਆਕਰਸ਼ਕ ਹੈ ਜਿਸ ਨੂੰ ਪਰਮਜੀਤ ਸਿੰਘ ਨੇ ਡੀਜ਼ਾਈਨ ਕੀਤਾ ਹੈ।

ਇਹ ਪੁਸਤਕ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਬਹੁਤ ਸਾਰੀ ਜਾਣਕਾਰੀ ਸਾਂਭੀ ਬੈਠੀ ਹੈ ਜੋ ਹਰ ਇਕ ਵਾਸਤੇ ਬਹੁਤ ਲਾਭਕਾਰੀ ਹੈ। ਇਸ ਤੇ ਕਾਪੀ ਰਾਈਟ ਨਾਮਧਾਰੀ ਦਰਬਾਰ ਲਿਖਿਆ ਹੈ ਪਰ ਅਸੀਂ ਸਮਝਦੇ ਹਾਂ ਕਿ ਪਰਚਾਰ ਹਿਤ ਇਸ ਤੇ ਇਹ ਲਿਖਿਆ ਜਾਣਾ ਚਾਹੀਦਾ ਸੀ ਕਿ ਇਸ ਦਾ ਕੋਈ ਵੀ ਲੇਖ ਬਗੈਰ ਆਗਿਆ ਤੋਂ ਛਾਪਿਆ ਜਾ ਸਕਦਾ ਹੈ। ਕਿਤੇ ਕਿਤੇ ਪਰੂਫ ਦੀ ਗਲਤੀ ਸੁਭਾਵਕ ਹੈ। ਇਕ ਤਸਵੀਰ ਵਿਚ ਮੁਖ ਮੰਤਰੀ ਭੀਮ ਸੈਨ ਸਚਰ ਦਾ ਨਾਮ ਗਵਰਨਰ ਪੰਜਾਬ ਸ੍ਰੀ ਗੈਡਗਿਲ ਛੱਪ ਗਿਆ ਹੈ। ਪਰ ਇਹ ਗੱਲਾਂ ਬਹੁਤ ਨਿਗੂਣੀਆਂ ਹਨ।

ਪੁਸਤਕ 'ਤੇ ਕੀਮਤ ੩੦-੦੦ ਰੁ: ਲਿਖੀ ਹੈ ਪਰ ਮੇਲੇ ਉਤੇ ੧੦ ਰੁਪੈ ਵਿਚ ਰਿਆਇਤੀ ਵੇਚੀ ਜਾਂਦੀ ਰਹੀ।

ਮਿਲਣ ਦਾ ਪਤਾ ਹੈ :

ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ ੧੨,
ਪੰਡਤ ਪੰਤ ਮਾਰਗ, ਨਵੀਂ ਦਿਲੀ—੧੧੦੦੦੧.

# ਦਿੱਲੀ ਵਿਚ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦਾ ਪ੍ਰਕਾਸ਼ ਪੁਰਮ ਧੂਮਧਾਮ ਨਾਲ ਮਨਾਇਆ ਗਿਆ

### ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਦੀਵਾਨਾਂ ਕਵੀ ਦਰਬਾਰਾਂ ਦਾ ਪਰਵਾਹ

ਇਸ ਵਾਰ ਦਿੱਲੀ ਦੇ ਵੱਖ ਵੱਖ ਖੇਤਰਾਂ ਦੀਆਂ ਸੰਗਤਾਂ ਨੇ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਪ੍ਰਕਾਸ਼ ਪੁਰਬ ਦੇ ਸਬੰਧ ਵਿਚ ਪ੍ਰਭਾਵਸ਼ਾਲੀ ਦੀਵਾਨ ਸਜਾਏ ਜਿਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਹਜ਼ੂਰੀ ਜੱਥੇ ਸਹਿਤ ਦਰਸ਼ਨ ਦਿਤੇ ਅਤੇ ਨਿਰੰਤਰ ਹਫ਼ਤਾ ਭਰ ਸਤਿਸੰਗ ਦਾ ਪ੍ਰਵਾਹ ਚਲਦਾ ਰਿਹਾ ।

### ਨਾਮਧਾਰੀ ਕਲੋਨੀ ਰਮੇਸ਼ ਕਲੋਨੀ ਵਿਚ ਸਮਾਗਮ

ਮੰਗਲਵਾਰ ੧੩ ਫਰਵਰੀ ਨੂੰ ਨਾਮਧਾਰੀ ਕਲੋਨੀ ਦਿੱਲੀ ਦੀ ਖੂਬਸੂਰਤ ਵਿਸ਼ਾਲ ਧਰਮਸਾਲਾ ਸੰਗਤਾਂ ਨਾਲ ਅੰਦਰੋ ਬਾਹਰੋਂ ਭਰਪੂਰ ਸੀ । ਪ੍ਰਸਿੱਧ ਕਵੀਸ਼ਰੀ ਜੱਥੇ ਸੰਤ ਜੀਊਣ ਸਿੰਘ ਅਤੇ ਸਾਥੀਆਂ ਨੂੰ ਆਪਣੀ ਸੁਰੀਲੀ ਕਵੀਸ਼ਰੀ ਅਤੇ ਰੌਚਕ ਇਤਿਹਾਸਕ ਪ੍ਰਸੰਗਾਂ ਨਾਲ ਸੰਮਾਂ ਬੰਨ੍ਹ ਦਿਤਾ । ਉਪਰੰਤ ਨਾਮਧਾਰੀ ਪੰਥ ਦੇ ਮਸ਼ਹੂਰ ਜਥੇਦਾਰ ਸੰਤ ਨਰੰਜਨ ਸਿੰਘ ਜੀ ਦੇ ਭਰਪੂਰ ਹੱਲੇ ਦੇ ਦੀਵਾਨ ਦੀਆਂ ਘਨਘੋਰਾਂ ਪਈਆਂ । ਜਥੇਦਾਰ ਜੀ ਦਾ ਭਰਵਾਂ ਸੁਰੀਲਾ ਗਲਾ ਅਤੇ ਮਿੱਠੀਆਂ ਮਿੱਠੀਆਂ ਗੱਲਾਂ ਮਹੀਨਾ ਭਰ ਤੋਂ ਦਿੱਲੀ ਦੀਆਂ ਸੰਗਤਾਂ ਨੂੰ ਅਨੰਦ ਵਿਭੋਰ ਕਰ ਰਹੀਆਂ ਸਨ । ਉਹਨਾਂ ਦੇ ਪ੍ਰਭਾਵਸ਼ਾਲੀ ਦੀਵਾਨ ਬਾਦ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸਾਮੂਹਕ ਨਾਮ ਸਿਮਰਨ ਹੋਇਆ । ਇਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਵਿਤਰ ਉਪਦੇਸ਼ ਵੀ ਹਿਰਦਿਆਂ ਨੂੰ ਠਾਰ ਰਿਹਾ ਸੀ । ਸੰਗਤਾਂ ਦੀਆਂ ਲਹਿਰਾਂ ਦੀਆਂ ਲਹਿਰਾਂ ਦਰਸ਼ਨਾਂ ਨੂੰ ਆ ਰਹੀਆਂ ਸਨ । ਨਾਮ ਸਿਮਰਨ ਦੀ ਅਰਦਾਸ ਹੋਈ ਤਾਂ ਹਜ਼ੂਰੀ ਰਾਗੀਆਂ ਦਾ ਕਲਾਮਈ ਕੀਰਤਨ ਸ਼ੁਰੂ ਹੋਇਆ । ਅਨੰਦ ਦੀਆਂ ਸਿਖਰਾਂ ਛੋਂਹਦਾ ਇਲਾਹੀ ਕੀਰਤਨ । ਸੰਤ ਹਰਭਜਨ ਸਿੰਘ, ਸੰਤ ਹਰਬੰਸ ਸਿੰਘ, ਸੰਤ ਖਜ਼ਾਨ ਸਿੰਘ (ਤਬਲਾ), ਸੁਰਜੀਤ ਸਿੰਘ (ਸਾਰੰਗੀ), ਸ਼ਮਿੰਦਰ ਸਿੰਘ (ਸਾਰੰਗੀ) ਅਤੇ ਹੋਰ ਸਹਿਯੋਗੀਆਂ ਦੇ ਗਲਿਆਂ ਅਤੇ ਸਾਜ਼ਾਂ ਦੀਆਂ ਮਿਲਵੀਆਂ ਸੁਰਾਂ ਨੇ ਅਕੱਥ ਵਾਯੂ ਮੰਡਲ ਸਿਰਜ ਦਿਤਾ । ਸਤਿਗੁਰੂ ਜਗਜੀਤ ਸਿੰਘ ਜੀ ਆਪ ਸ਼ਬਦ ਦੇ ਬੋਲਾਂ ਰਾਗ ਦੀਆਂ ਸੁਰ ਬੰਦਸ਼ਾਂ, ਤਾਲ ਅਤੇ ਲੈਅ ਦੀ ਉਤਮ ਬਾਂਟ, ਕਾਂਟ ਛਾਂਟ ਦੁਆਰਾ ਮਾਰਗ ਦਰਸ਼ਨ ਕਰ ਰਹੇ ਸਨ । ਜੀਅ ਕਰਦਾ ਸੀ ਇਹ ਸਮਾਂ ਇਵੇਂ ਹੀ ਬਣਿਆ ਰਹੇ ਹੋਰ ਕਿਸੇ ਗੱਲ ਦੀ ਲੋੜ ਨਹੀਂ ਸੀ ।

ਕੀਰਤਨ ਉਪਰੰਤ ਵਿਖਿਆਨਾਂ ਦੁਆਰਾ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਇਤਿਹਾਸ, ਉਪਦੇਸ਼ਾਂ ਅਤੇ ਕੀਰਤੀ ਪੱਖ ਤੋਂ ਰਾਹਨੁਮਾਈ ਪ੍ਰਾਪਤ ਕਰਨ ਦਾ ਜਤਨ ਕੀਤਾ ਗਿਆ । ਸਰਵ ਸ੍ਰੀ ਪ੍ਰੀਤਮ ਸਿੰਘ ਕਵੀ, ਜਸਵਿੰਦਰ ਸਿੰਘ ਖੋਜ਼ਕਾਰ, ਜਗਦੀਸ਼ ਸਿੰਘ ਵਰਿਆਮ, ਹਰਪਾਲ ਸਿੰਘ ਭੈਣੀ ਸਾਹਿਬ, ਸ: ਹਰਵਿੰਦਰ ਸਿੰਘ ਹੰਸਪਾਲ ਮੈਂਬਰ ਪਾਰਲੀਮੈਂਟ ਅਤੇ ਸ: ਮਹੀਪ ਸਿੰਘ ਸੰਪਾਦਕ ਸੰਚੇਤਨਾ ਨੇ ਅਪਣੇ ਅਪਣੇ ਢੰਗ ਅਤੇ ਸ਼ਬਦਾਂ ਦੁਆਰਾ ਸਤਿਗੁਰੂ ਜੀ ਪ੍ਰਤੀ ਸਤਿਕਾਰ ਪ੍ਰਗਟ ਕੀਤਾ । ਸ: ਮਹੀਪ ਸਿੰਘ ਜੀ ਨੂੰ ਸਰੋਪਾ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਬਖਸ਼ਿਸ਼ ਕੀਤਾ ਗਿਆ । ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨਤਾ ਦਰਸਾਦਿਆਂ ਸੰਗਤ ਨੂੰ ਉਹਨਾਂ ਦੇ ਦਰਸਾਏ ਮਾਰਗ ਤੇ ਚਲਣ ਦਾ ਉਪਦੇਸ਼ ਦ੍ਰਿੜਾਇਆ ।

ਰਾਤ ਨੂੰ ਮਾਸਟਰ ਨਿਹਾਲ ਸਿੰਘ ਜੀ ਦੀ ਪ੍ਰਧਾਨਗੀ ਹੇਠ ਅਤੇ ਸ: ਕਿਰਪਾਲ ਸਿੰਘ ਹੀਰਾ ਦੇ ਸਟੇਜ ਪਰਬੰਧ ਵਿਚ ਇਕ ਕਵੀ ਦਰਬਾਰ ਹੋਇਆ ਜਿਸ ਵਿਚ ਸ੍ਰੀ ਪ੍ਰਕਾਸ਼ ਸਾਥੀ, ਬਲਵੰਤ ਸਿੰਘ ਨਿਰਵੈਰ, ਪ੍ਰੀਤਮ ਸਿੰਘ ਦੀਪਕ, ਹਰਭਜਨ ਸਿੰਘ ਰਤਨ, ਚਤਰ ਸਿੰਘ ਬੀਰ, ਡਾ: ਬਲਵੰਤ ਸਿੰਘ ਦਰਦੀ, ਤਾਰਾ ਸਿੰਘ ਅਨਜਾਨ, ਨਿਰੰਜਣ ਸਿੰਘ ਜਯੋਤੀ ਅਤੇ ਹਰਬੰਸ ਸਿੰਘ ਘੁਲਾ ਨੇ ਕਵਿਤਾਵਾਂ ਗੀਤਾਂ ਰਾਹੀਂ ਅਧੀ ਰਾਤ ਤਕ ਸੰਗਤਾਂ ਨੂੰ ਬੈਠਾਈ ਰਖਿਆ ।

੧੪ ਫਰਵਰੀ ਸਵੇਰੇ ਆਸਾ ਦੀ ਵਾਰ ਉਪਰੰਤ ਬਸੰਤ ਦੀ ਵਾਰ ਦਾ ਗਾਇਨ ਹੋਇਆ । ਗਿਆਰਾਂ ਜੋੜਿਆਂ ਦੇ ਅਨੰਦ ਕਾਰਜ ਹੋਏ ਪਾਠਾਂ ਦੇ ਭੋਗ ਪਾਏ ਗਏ ਸਰਬਤ ਦੇ ਭਲੇ ਲਈ ਅਰਦਾਸ ਨਾਲ ਮੇਲੇ ਦਾ ਭੋਗ ਪਿਆ । ਦੋਵੇਂ ਦਿਨ ਲੰਗਰ ਗੁਰੂ ਕਾ ਅਤੁਟ ਵਰਤਦਾ ਰਿਹਾ । 'ਵਰਿਆਮ' ਨਾਲ ਪਰੇਮ ਕਰਦਿਆਂ ਸੰਗਤਾਂ ਨੇ ੫੦੦/- ਰੁ: ਸੰਤ ਸਤਿਨਾਮ ਸਿੰਘ ਰਾਹੀਂ ਭੇਜੇ ਹਨ ।

### ਸਾਹਿਬਪੁਰਾ ਵਿਖੇ ਰੌਣਕਾਂ

੧੪ ਫਰਵਰੀ ਦੁਪਹਿਰ ਨੂੰ ਸੂਬਾ ਸੇਵਾ ਸਿੰਘ ਜਗਾਧਰੀ ਵਾਲਿਆਂ ਦਾ ਹੱਲੇ ਦਾ ਦੀਵਾਨ ਸੱਜਾ ਕੇ ਮੇਲੇ ਦਾ ਆਰੰਭ ਕੀਤਾ । ਤਿੰਨ ਵਜੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਨਿਤਨੇਮ ਹੋਇਆ ਜਿਸ ਵਿਚ ਪਹਿਲਾਂ ੧ ਘੰਟਾ

ਸਾਮੂਹਕ ਨਾਮ ਸਿਮਰਨ ਹੋਇਆ । ਬਾਅਦ ਵਿਚ ਹਜ਼ੂਰੀ ਰਾਗੀਆਂ ਨੇ ਕੀਰਤਨ ਕੀਤਾ । ਸਾਹਿਬਪੁਰਾ ਦੀ ਨਾਮਧਾਰੀ ਧਰਮਸਾਲਾ ਦਾ ਸਾਰਾ ਅਹਾਤਾ ਸੰਗਤਾਂ ਨਾਲ ਖੱਚਾ ਖੱਚ ਭਰਿਆ ਹੋਇਆ ਸੀ ਅਤੇ ਸੰਗਤਾਂ ਵਿਚ ਭਾਰੀ ਉਤਸ਼ਾਹ ਸੀ। ਕੀਰਤਨ ਬਾਦ ਸ: ਜਸਵਿੰਦਰ ਸਿੰਘ ਨੇ ਆਪਣੇ ਵਿਚਾਰ ਪੇਸ਼ ਕੀਤੇ ਅਤੇ ਇਸ ਤੋਂ ਬਾਅਦ ਸ: ਸੁਰਿੰਦਰ ਸਿੰਘ ਉੱਪਲ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਉਤੇ ਭਰਪੂਰ ਚਾਨਣਾ ਪਾਇਆ । ਭਾਸ਼ਨ ਬਾਦ ਉਹਨਾਂ ਨੂੰ ਸਤਿਗੁਰੂ ਜੀ ਨੇ ਸਿਰੋਪਾ ਨਾਲ ਨਿਵਾਜਿਆ ।

ਰਾਤ ਨੂੰ ਹੱਲੇ ਦੇ ਦੀਵਾਨ ਸਜੇ । ਸਭ ਤੋਂ ਪਹਿਲਾਂ ਜਥੇਦਾਰ ਧਰਮ ਸਿੰਘ ਜੀ ਨੇ ਕੀਰਤਨ ਕੀਤਾ । ਇਹਨਾਂ ਤੋਂ ਬਾਦ ਪ੍ਰਸਿਧ ਜਥੇਦਾਰ ਅਮਰ ਸਿੰਘ ਨਕੋੜਾ ਵਾਲਿਆਂ ਨੇ ਦੀਵਾਨ ਸਜਾਇਆ ਅਤੇ ਅੰਤ ਤੇ ਬਾਬਾ ਛਿੰਦਾ ਸਿੰਘ ਜੀ ਨੇ ਹੱਲੇ ਦੇ ਦੀਵਾਨ ਨਾਲ ਸੰਗਤਾਂ ਨੂੰ ਰਸ ਵਿਚ ਰੰਗੀ ਰਖਿਆ ।

੧੫ ਸਵੇਰ ਆਸਾ ਦੀ ਵਾਰ ਦੇ ਕੀਰਤਨ ਨਾਲ ਮੇਲੇ ਦੀ ਸਮਾਪਤੀ ਹੋਈ। ਸਾਧ ਸੰਗਤ ਸਾਹਿਬਪੁਰਾ ਵਲੋਂ ਵਰਿਆਮ ਨੂੰ ੩੦੦ ਰੁਪਏ ਦਿਤੇ ਗਏ ।

## ਸਾਹਿਬਾਬਾਦ ਵਿਖੇ ਗੁਰਪੁਰਬ

ਸਾਹਿਬਾਬਾਦ ਗਾਜ਼ੀਆਬਾਦ ਯੂ.ਪੀ. ਦੀ ਨਾਮਧਾਰੀ ਸੰਗਤ ਵਲੋਂ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦਾ ਪ੍ਰਕਾਸ਼ ਗੁਰਪੁਰਬ ੧੫-੧੬ ਫਰਵਰੀ ਨੂੰ ਨਾਮਧਾਰੀ ਧਰਮਸਾਲਾ ਸਾਹਿਬਾਬਾਦ ਵਿਚ ਬਹੁਤ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਗਿਆ । ਵੀਰਵਾਰ ੧੫ ਫਰਵਰੀ ਨੂੰ ਜਥੇਦਾਰ ਇਕਬਾਲ ਸਿੰਘ ਜੌਹਲ, ਸੰਤ ਬਲਵੰਤ ਸਿੰਘ ਅਤੇ ਜਥੇਦਾਰ ਅਮਰ ਸਿੰਘ ਜੀ ਨੇ ਪ੍ਰਭਾਵਸ਼ਾਲੀ ਹੱਲੇ ਦੇ ਦੀਵਾਨ ਲਾਏ ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਹਜ਼ੂਰੀ ਜੱਥੇ ਨਾਲ ਪਧਾਰੇ ਤਾਂ ਇਕ ਘੰਟਾ ਸਾਮੂਹਕ ਨਾਮ ਸਿਮਰਨ ਹੋਇਆ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਭਾਸ਼ਨ ਸੁਣਾਇਆ ਗਿਆ । ਨਾਮ ਸਿਮਰਨ ਦੀ ਅਰਦਾਸ ਉਪਰੰਤ ਹਜ਼ੂਰੀ ਰਾਗੀ ਸੰਤ ਖਜ਼ਾਨ ਸਿੰਘ ਹਰਬੰਸ ਸਿੰਘ, ਸੰਤ ਹਰਭਜਨ ਸਿੰਘ, ਸੁਰਜੀਤ ਸਿੰਘ (ਸਾਰੰਗੀ ਵਾਦਕ) ਨੇ ਸਾਥੀਆਂ ਨਾਲ ਆਨੰਦ ਰਸ ਭਰਪੂਰ ਕੀਰਤਨ ਕੀਤਾ । ਕੀਰਤਨ ਉਪਰੰਤ ਕਵੀ ਦਰਬਾਰ ਹੋਇਆ ਜਿਸ ਵਿਚ ਸ: ਪ੍ਰੀਤਮ ਸਿੰਘ ਦੀਪਕ, ਸ: ਹਰਭਜਨ ਸਿੰਘ ਰਤਨ, ਬਲਵੰਤ ਸਿੰਘ ਨਿਰਵੈਰ, ਪ੍ਰਕਾਸ਼ ਸਾਥੀ, ਚਤਰ ਸਿੰਘ ਬੀਰ, ਡਾ: ਬਲਵੰਤ ਸਿੰਘ ਦਰਦੀ, ਸੂਬਾ ਸੇਵਾ ਸਿੰਘ, ਸ: ਜਸਵੰਤ ਸਿੰਘ ਜੱਸ ਨੇ ਆਪਣੀਆਂ ਕਵਿਤਾਵਾਂ ਅਤੇ ਗੀਤ ਪੇਸ਼ ਕੀਤੇ। ਕਵੀ ਦਰਬਾਰ ਦਾ ਸੰਚਾਲਨ ਪ੍ਰਸਿੱਧ ਕਵੀ ਸ: ਕਿਰਪਾਲ ਸਿੰਘ ਹੀਰਾ ਨੇ ਸਫਲਤਾ ਪੂਰਬਕ ਕੀਤਾ । ਸੰਗਤਾਂ ਨੇ ਮਾਇਆ ਦੇ ਖੁਲ੍ਹੇ ਗੱਫਿਆਂ ਨਾਲ ਕਵੀਆਂ ਦੀਆਂ ਝੋਲੀਆਂ ਭਰੀਆਂ ।

ਰਾਤ ਨੂੰ ਸੂਬਾ ਸੇਵਾ ਸਿੰਘ ਜਗਾਧਰੀ ਅਤੇ ਬਾਬਾ ਛਿੰਦਾ ਸਿੰਘ ਮੁਹਾਵੇ ਵਾਲਿਆਂ ਭਰਭੂਰ ਹੱਲੇ ਦੇ ਦੀਵਾਨ ਲਾਏ ਗੀਤ ਸੰਗੀਤ ਵੀ ਹੋਇਆ ।

ਸ਼ੁਕਰਵਾਰ ਅਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਜੱਥੇ ਨੇ ਕੀਤਾ ਅਤੇ ਉਪਰੰਤ ਬਸੰਤ ਦੀ ਵਾਰ ਗਾਇਨ ਕੀਤੀ ਗਈ । ਇਕ ਨੌਜਵਾਨ ਜੋੜੇ ਦਾ ਅਨੰਦ ਕਾਰਜ ਵਿਧੀ ਪੂਰਬਕ ਕੀਤਾ ਗਿਆ ਅਤੇ ਅਨੇਕਾਂ ਸਹਿਜ ਪਾਠਾਂ ਦੇ ਭੋਗ ਪਾਏ ਗਏ । ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਾਵਨ ਉਪਦੇਸ਼ ਵਿਚ ਨਾਮ ਜਪਣ ਅਤੇ ਸ਼ੁਭ ਅਮਲਾਂ ਨੂੰ ਅਪਨਾਉਣ ਤੇ ਜ਼ੋਰ ਦਿਤਾ ਅਤੇ ਗੁਰ ਮਰਿਆਦਾ ਦੇ ਧਾਰਨੀ ਬਨਣ ਵਾਸਤੇ ਆਗ੍ਰਹਿ ਕੀਤਾ ।

ਦੋਵੇਂ ਦਿਨ ਅਤੁਟ ਲੰਗਰ ਖੀਰ ਕੜਾਹ ਸੰਯੁਕਤ ਵਰਤੀਂਦਾ ਰਿਹਾ । ਦਿੱਲੀ ਦੇ ਸਾਰਿਆਂ ਭਾਗਾਂ ਅਤੇ ਆਲੇ ਦੁਆਲੇ ਤੋਂ ਵਿਸ਼ੇਸ਼ ਬੱਸਾਂ, ਤ੍ਰੇਲਾਂ ਅਤੇ ਕਾਰਾਂ ਦੁਆਰਾ ਸੰਗਤਾਂ ਪੁਜੀਆਂ ਹੋਈਆਂ ਸਨ । ਧਾਰਮਕ ਅਤੇ ਸਮਾਜਕ ਕਾਰਜਾਂ ਵਾਸਤੇ ਮਾਇਆ ਦਾਨ ਕੀਤੀ ਗਈ। ਆਪਣੇ ਪਿਆਰੇ ਪਰਚੇ ਦੇ ਸਨਮਾਨ ਵਜੋਂ ਵਰਿਆਮ ਨੂੰ ੫੦/- ਰੁ: ਸਹਿਯੋਗ ਭੇਜਿਆ ਹਥੀਂ ਸੰਤ ਸਤਿਨਾਮ ਸਿੰਘ ਜੀ ।

## ਜਮਨਾ ਪਾਰ ਦੀ ਸੰਗਤ ਵਲੋਂ ਮੇਲਾ

੧੬ ਫਰਵਰੀ ਨੂੰ ਦੁਪਹਿਰ ਤੋਂ ਹੀ ਪਾਂਡੂ ਨਗਰ ਦੇ ਗੁਰਦੁਆਰੇ ਵਿਚ ਜਮਨਾ ਪਾਰ ਦੀਆਂ ਸੰਗਤਾਂ ਵਲੋਂ ਗੁਰਪੁਰਬ ਦਾ ਪ੍ਰੋਗਰਾਮ ਸ਼ੁਰੂ ਸੀ। ਗੁਰਦੁਆਰੇ ਦੀ ਵਿਸ਼ਾਲ ਇਮਾਰਤ ਵਿਚ ਇਕ ਪਾਸੇ ਵੱਖ ਵੱਖ ਪਕਵਾਨਾਂ ਵਾਲਾ ਗੁਰੂ ਕਾ ਲੰਗਰ ਚਲ ਰਿਹਾ ਸੀ ਜਿਥੇ ਸੰਗਤਾਂ ਭਾਰੀ ਗਿਣਤੀ ਵਿਚ ਲੰਗਰ ਨਾਲ ਤ੍ਰਿਪਤ ਹੋ ਰਹੀਆਂ ਸਨ । ਹਾਲ ਦੇ ਅੰਦਰ ਕੀਰਤਨ ਜਾਰੀ ਸੀ । ਜਥੇਦਾਰ ਇਕਬਾਲ ਸਿੰਘ ਵਡਾਲਾ ਜੌਹਲਾਂ ਦੇ ਪ੍ਰਭਾਵਸ਼ਾਲੀ ਹੱਲੇ ਦੇ ਦੀਵਾਨ ਬਾਦ ਪ੍ਰਸਿੱਧ ਪ੍ਰਚਾਰਕ ਜਥੇਦਾਰ ਅਮਰ ਸਿੰਘ ਨਕੋੜਾ ਦਾ ਜਾਣਕਾਰੀ ਅਤੇ ਰਸ ਭਰਪੂਰ ਵਖਿਆਨ ਕੀਰਤਨ ਹੋਇਆ । ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਾਗੀਆਂ ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ, ਹਰਭਜਨ ਸਿੰਘ ਜੀ ਦਾ ਕੀਰਤਨ ਹੋਇਆ ਉਪਰੰਤ ਇਕ ਕਵੀ ਦਰਬਾਰ ਹੋਇਆ ਜਿਸ ਵਿਚ...ਚੰਨ, ਹਰਭਜਨ ਸਿੰਘ ਰਤਨ, ਬਲਵੰਤ ਸਿੰਘ ਨਿਰਵੈਰ, ਚਤਰ ਸਿੰਘ ਬੀਰ ਆਦਿਕ ਕਵੀਆਂ ਨੇ ਆਪਣੀਆਂ ਕਵਿਤਾਵਾਂ ਅਤੇ ਗੀਤਾਂ ਰਾਹੀਂ ਗੁਰੂ ਇਤਿਹਾਸ ਸਰਵਣ ਕਰਾਇਆ । ਸਾਰੀ ਸੰਗਤ ਨੇ ਸੱਚੇ ਸੁਚੇ ਹਿਰਦੇ ਨਾਲ ਸਾਧ ਸੰਗਤ ਦੀ ਸੇਵਾ ਕੀਤੀ ।

ਵਰਿਆਮ

ਫਰਵਰੀ ੧੯੯੦ ਜਿਲਦ—੧੫ ਅੰਕ—੪

# ਮਿੱਟੀ ਨੂੰ ਰੁਸ਼ਨਾ ਦੇ

—ਸੁਰਜੀਤ ਰਾਮਪੁਰੀ—

ਮਿੱਟੀ ਨੂੰ ਰੁਸ਼ਨਾ ਦੇ ਮੇਰੀ
ਮਿੱਟੀ ਨੂੰ ਰੁਸ਼ਨਾ ਦੇ
ਇਸ ਕੁੱਲੀ ਵਿਚ ਘੁਪ ਹਨੇਰਾ
ਜਗਮਗ ਜੋਤ ਜਗਾ ਦੇ

ਸਾਵਣ ਵਰਗੀ ਦੇ ਦੇ ਰੁਣ ਝੁਣ
ਫੁੱਲਾਂ ਵਰਗਾ ਬਖਸ਼ਦੇ ਜੀਵਨ
ਰੰਗ ਸੁਰੰਗ ਤਾਂ ਬਖਸ਼ੇ ਨੇ ਤੂੰ
ਪੱਤੀਆਂ ਨੂੰ ਮਹਿਕਾ ਦੇ

ਜੀਵਨ ਬਣ ਚਲਿਆ ਹੈ ਜੰਗਲ
ਰਾਹਾਂ ਦਾ ਲੰਘਣਾ ਹੈ ਮੁਸ਼ਕਿਲ
ਬਹੁਤ ਟੁਰੇ ਨੇਰ੍ਹੇ ਦੇ ਰਸਤੇ
ਚਾਨਣ ਦੇ ਰਾਹ ਪਾ ਦੇ

ਮੋਹ ਘਟੇ ਨਾ, ਤਨ ਦਾ ਧਨ ਦਾ
ਜੇ ਚੁਪ ਹੋਵਾਂ ਸ਼ੋਰ ਹੈ ਮਨ ਦਾ
ਇਕ ਸੁਰ ਨਾ ਸੰਗੀਤ ਸਮੇਂ ਦਾ
ਅਨਹਦ ਨਾਦ ਸੁਣਾ ਦੇ

ਨਾ ਮੈਂ ਚੰਦਨ ਨਾ ਮੈਂ ਸੋਨਾ
ਇਸ ਪੱਥਰ ਨੂੰ ਕਿਸ ਨੇ ਛੁਹਣਾ
ਤੇਰੇ ਰਾਹ ਤੇ ਬਲ ਬਲ ਜਾਵਾਂ
ਜਿੰਦੜੀ ਮੋਮ ਬਣਾ ਦੇ

ਦਸ ਜਾ ਮੇਰੇ ਸੁਹਣੇ ਚੰਨਣਾ
ਕਦ ਦਿਲ ਨੇ ਖੁਸ਼ਬੋਈ ਬਣਨਾ
ਮਿਹਰ ਭਰੀ ਕੋਈ 'ਵਾ ਦਾ ਬੁੱਲਾ
ਅਰਸ਼ਾਂ ਤੋਂ ਲਹਿਰਾ ਦੇ ।

### ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.00 ਰੁਪਏ |
| ਸਾਲਾਨਾ ਚੰਦਾ | | ੩੦.00 ,, |
| ਤਿੰਨ ਸਾਲ ਵਾਸਤੇ | | ੮੦.00 ,, |
| ਚਾਰ ਸਾਲ ਵਾਸਤੇ | | ੧00.00 ,, |
| ਪੰਜ ਸਾਲ ਵਾਸਤੇ | | ੧੨੫.00 ,, |
| ਉਮਰ ਭਰ ਵਾਸਤੇ | | ੩00.00 ,, |
| ਥਾਈਲੈਂਡ : | ਹਵਾਈ ਡਾਕ | ੨00.00 ,, |
| | ਸਮੁੰਦਰੀ | ੮੦.00 ,, |
| ਅਰਬ ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦.00 ,, |
| | ਸਮੁੰਦਰੀ | ੮੦.00 ,, |
| ਅਮਰੀਕਾ : | ਹਵਾਈ ਡਾਕ | ੩00.00 ,, |
| ਕਨੇਡਾ : | ਸਮੁੰਦਰੀ ਡਾਕ | ੮੦.00 ,, |

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers



CONCETE MIXER 7/5

Phones Office : 529033
Factory : 501973
Resi. : 536093

# BALWANT SINGH & SONS

Office : 4E/11 JHANDEWALA EXTN. NEW DELHI-110055

Factory : A 2/3, MAYA PURI, PHASE II Opp. C-70 NEW DELHI-110064

# "ਅਰਦਾਸ"

**ਭਗਤ ਸਿੰਘ ਕਲਸੀ ਆਰਕੀਟੈਕਟ ਜਲੰਧਰ**

ਅਰਦਾਸ, ਪ੍ਰਾਰਥਨਾ, ਦੁਆ, ਇਕੋ ਭਾਵ ਦੇ ਸ਼ਬਦ ਹਨ ।

ਅਰਦਾਸ ਦਾ ਮਤਲਬ ਅਰਜ਼ ਕਰਨਾ ਹੈ, ਬੇਨਤੀ ਕਰਨਾ ਹੈ । ਆਪਣੀਆਂ ਇਛਾਵਾਂ, ਜ਼ਰੂਰਤਾਂ, ਮਾਨਸਿਕ ਤੇ ਸੰਸਾਰਕ ਲੋੜਾਂ ਦੀ ਪ੍ਰਾਪਤੀ ਲਈ ਆਜਜ਼ਾਨਾ ਅਰਜੋਈ ਕਰਨਾ ਹੈ ਆਪਣੇ ਪ੍ਰੀਤਮ-ਪ੍ਰਭੂ ਦੇ ਹਜ਼ੂਰ ।

ਪਰਪੱਕ ਨਿਸਚਾ ਹੈ ਸਿੱਖ ਦਾ "ਗੁਰੂ ਸਦਾ ਅੰਗ ਸੰਗ ਹੈ !" ਹਾਜ਼ਰਾ ਹਜ਼ੂਰ ਹੈ ।

ਅਰਦਾਸ, ਵਿਸ਼ੇਸ਼ ਕਰਕੇ ਸਿੱਖਾਂ ਨੂੰ ਬਖ਼ਸ਼ਸ਼ ਹੈ ਮਿਹਰਬਾਨ ਮਾਲਕ ਦੀ । ਅਕਸਰ ਸਿੱਖ ਹੀ ਇਸਦਾ ਪਰਯੋਗ ਕਰਦੇ ਹਨ । ਜ਼ਿੰਦਗੀ ਦੇ ਹਰ ਮਰਹਲੇ ਵਿਚ ਅਰਦਾਸ ਕਰਦਾ ਹੈ ਸਿੱਖ । ਅਰਦਾਸ ਕਰਨਾ ਉਹ ਆਪਣਾ ਧਰਮ ਤੇ ਫ਼ਰਜ਼ ਸਮਝਦਾ ਹੈ ।

ਅਰਦਾਸ ਭਾਵੇਂ ਕਿਸੇ ਨੁਕਤਾ ਨਿਗਾਹ ਤੋਂ ਕੀਤੀ ਜਾਏ, ਮੁਦਾਅ ਇਕ ਨਵੀਂ ਜੀਵਨ ਰੌ, ਨਵੀਂ ਜਾਗਰੂਕਤਾ, ਨਵਾਂ ਮਨੋਬਲ, ਇਕ ਨਵੀਂ ਤਾਜ਼ਗੀ ਲਿਆਨਾ ਹੁੰਦਾ ਹੈ ਆਪਣੇ ਆਪ ਵਿਚ ।

ਅਰਦਾਸ ਕਿਸੇ ਕਵੀ ਦੀ ਸਾਧਾਰਨ ਰਚਨਾ ਨਹੀਂ, ਇਹ ਈਸ਼ਵਰੀ ਬਾਣੀ ਹੈ । ਕਿਸੇ ਸਾਹਿਤਕ-ਮਨ ਦੀ ਕ੍ਰਿਤ ਦਾ ਇਤਿਹਾਸਕ ਕ੍ਰਿਸ਼ਮਾਂ ਹੈ। ਬੜੀ ਜ਼ੋਰਦਾਰ ਦਿਲ ਹੁਲਾਰਵੀਂ ਸੰਜੋਗਾਤਮਕ ਸ਼ੈਲੀ ਹੈ । ਇਹਦਾ ਪਾਠ ਰਸਨਾਂ ਮਨ, ਬੁੱਧੀ ਤੇ ਆਤਮਾ ਨੂੰ ਨਰੋਆ ਕਰਦਾ ਹੈ । ਰਸਨਾਂ ਨੂੰ ਲਚੱਕ, ਸਰਲ ਤੇ ਰਸੀਲੀ ਹੋ ਸਕਨਾ, ਮਨ ਨੂੰ ਗਿਆਨ ਦੀ ਮੰਜ਼ਲ ਵੱਲ ਵਧਨਾ, ਆਤਮਾ ਨੂੰ ਪਿਆਰੇ-ਪ੍ਰੀਤਮ ਨਾਲ ਹਮਰਾਜ਼ ਹੋ ਸਕਨਾ, ਇੱਕ ਮਿੱਕ ਹੋ ਸਕਨਾਂ ਦਾ ਯਤਨ ਹੈ । ਇਹ ਯਤਨ ਯਾਚਕ ਦਿਲਾਂ ਵਿਚ ਕਲੀਆਂ ਵਰਗਾ ਖੇੜਾ, ਫੁੱਲਾਂ ਵਰਗੀ ਸ਼ਗੁਫ਼ਤਗੀ, ਕੋਮਲਤਾ ਪੁਸ਼ਪ-ਪੱਤੀਆਂ ਵਰਗੀ ਅਤੇ ਹਜ਼ਾਰਾਂ ਮਿੱਠੀਆਂ ਵਸਤੂਆਂ ਦੀ ਲੱਜ਼ਤ ਤੋਂ ਭੀ ਲਜ਼ੀਜ਼ ਮਹਕ ਦਾ ਅਹਿਸਾਸ ਦੇਂਦਾ ਹੈ । ਜਿਸਤੋਂ ਮਨੁੱਖੀ-ਮਨ ਮਹਾਨ-ਗੌਰਵਤਾ ਦੇ ਮੰਡਲਾਂ ਵਿਚ ਆ ਗਿਆ ਮਹਿਸੂਸ ਕਰਦਾ ਹੈ ।

ਅਰਦਾਸ ਦੀ ਤਿਆਰੀ ਦਾ ਵੀ ਇਕ ਨਿਰਾਲਾ ਹੀ ਅੰਦਾਜ਼ ਹੈ । ਸਲੀਕਾ, ਖ਼ੁਦ ਸਲੀਕੇ ਨਾਲ ਅਦਬ ਵਿਚ ਹੋਇਆ ਲਗਦਾ ਹੈ । ਨਿਰਮਲ ਨਿਮਰਤਾ ਪਸਰ ਜਾਂਦੀ ਹੈ ਸਾਰੇ ਮਾਹੌਲ ਵਿਚ । ਹਰ ਹਿਰਦੇ ਵਿਚ ਆਪਣੀ ਆਪਣੀ ਪਛਾਣ ਮੁਤਾਬਕ ਕਾਲਪਨਿਕ-ਭਾਵਨਾਵਾਂ ਦਾ ਪਰਕਾਸ਼ ਉਭਰ ਆਉਂਦਾ ਹੈ, ਤਾਂ ਜੋ ਉਹ ਆਪਣੀ ਪਰਕਿਰਤਕ-ਇੱਛਾ ਨੂੰ ਪੂਰਨ ਖ਼ੂਬਸੂਰਤੀ ਤੇ ਸਵੱਛਤਾ ਨਾਲ ਪੇਸ਼ ਕਰ ਸਕੇ ਆਪਣੇ ਸਤਿਗੁਰੂ ਜੀ ਦੇ ਹਜ਼ੂਰ ।

ਸਲੀਕੇ ਰੰਗ-ਰੱਤਾ ਇਹ ਅਲੌਕਕ-ਦ੍ਰਿਸ਼ ਪੂਰਨ ਸਤਕਾਰ ਦੀ, ਪੂਰਨ ਬਰਾਬਰਤਾ ਦੀ, ਅਨੇਕਤਾ ਵਿਚ ਏਕਤਾ ਦੀ ਤਸਵੀਰ ਹੁੰਦੀ ਹੈ ।

ਰੱਬ ਤੇ ਰੱਬਤਾ ਦਾ ਨਿਸਚਤ ਗਿਆਨ ਹੈ ਅਰਦਾਸ । ਪਰਮਾਤਮਾ ਦੀ ਸਰਬ ਵਿਆਪਕਤਾ ਤੇ ਬੇਅੰਤਤਾ ਵਿਚ ਭਰੋਸਾ ਹੈ । ਰੱਬੀ ਮਿਲਾਪ ਵਾਸਤੇ ਤੀਬਰ ਤਾਂਘ ਤੇ ਆਤਮਕ ਕੋਮਲਤਾ ਦਾ ਲਤੀਫ਼ ਜਜ਼ਬਾਤੀ-ਤਰਲਾ ਹੁੰਦੀ ਹੈ ਅਰਦਾਸ ।

ਅਰਦਾਸ ਕੀਹ ਹੈ, ਮਨੁੱਖੀ ਏਕਤਾ ਦਾ ਪਰਤੱਖ ਪਰਮਾਨ । ਸੱਚ ਤੇ ਸਚਾਈ ਲਈ ਜੀਊਣ ਦਾ ਬੰਦੋਬਸਤ ਕਰਨਾ । ਹਰ ਹੰਭਲੇ ਹਜ਼ੂਰ ਦੀ ਹਾਜ਼ਰੀ ਵਿਚ ਰਖਨਾ ਆਪਣੇ ਆਪ ਨੂੰ ।

ਕਿਤਨਾ ਖ਼ੂਬਸੂਰਤ, ਭਰੋਸੇ ਭਰਿਆ ਅੰਦਾਜ਼ ਹੈ ਤਰਲੇ ਦਾ, "ਤੀਨੇ ਤਾਪ ਨਿਵਾਰਨ ਹਾਰਾ ਦੁੱਖ ਹੰਤਾ ਸੁੱਖ ਰਾਸ ।" ਤਾਕਉ ਬਿਘਨ ਨਾ ਕੋਊ ਲਾਗੇ ਜਾਕੀ ਪ੍ਰਭ ਆਗੇ ਅਰਦਾਸ ।"

ਇਸ ਸਮੇਂ ਸਰਬ ਸ਼ਰਧਾਲੂ ਮਨ ਜੁੜੇ ਹੁੰਦੇ ਹਨ ਯੱਕ-ਸੂ ਹੋਏ ਹੁੰਦੇ ਹਨ । ਇਉਂ ਪਿਆ ਪਤਰੀਤ ਹੁੰਦੈ ਜਿਵੇਂ ਅਕਾਲ-ਕੇਂਦਰ ਚੋਂ ਨੂਰੀ-ਕਿਰਨਾਂ ਚੌਫੇਰੇ ਖਿੰਡਰ ਸਮੂਹ ਮਨਾਂ ਨੂੰ ਪ੍ਰਕਾਸ਼ ਪ੍ਰਕਾਸ਼ ਕਰ ਰਹੀਆਂ ਹੋਣ । ਕੋਮਲ ਕਲਾਵਾਂ, ਕੋਮਲ ਗੁਣਾਂ ਤੇ ਕੋਮਲ ਧਾਰਨਾਵਾਂ ਰਾਹੀਂ ਰਚਿਆ ਇਹ ਸੁੰਦਰ ਸਾਹਿਤ ਮਨੁੱਖਾ ਜ਼ਿੰਦਗੀ ਨੂੰ ਸੰਪੂਰਣ-ਸੁਆਮੀ ਦੀ ਸਰਬ-ਵਿਆਪਕਤਾ ਤੇ ਸਰਬਗਤਾ ਦਾ ਯਕੀਨ ਦਿਵਾਉਂਦਾ ਹੈ ਪੂਰਾ ਪੂਰਾ ।

ਅਰਦਾਸ ਸਮੇਂ ਕੀਤੇ ਕੌਲ ਇਕਰਾਰਾਂ ਤੇ ਭਾਵਨਾਤਮਿਕ-ਯਾਚਨੀ-ਬੋਲਾਂ ਦੀ ਅਹਿਮੀਅਤ ਵਿਸ਼ੇਸ਼ ਹੁੰਦੀ ਹੈ ਸਿੱਖ ਹਿਰਦਿਆਂ ਵਿਚ । ਅਜੱਬ ਲਗਦਾ ਹੈ : ਇਕੋ ਸਮੇਂ ਕੌਲ-ਇਕਰਾਰ ਤੇ ਇਕੋ ਸਮੇਂ ਉਨ੍ਹਾਂ ਦੇ ਨਿਭਾਅ ਲਈ ਵਫ਼ਾਦਾਰੀ ਵਾਅਦਾ, ਸਿੱਖ ਹਿਰਦੇ ਦੀ ਤੀਖਨ ਧਾਰਨਾ ਦਾ ਸੰਕਲਪ ਹੈ । ਵੱਖ ਵੱਖ ਹੁੰਦਿਆਂ ਵੀ ਇਹਨਾਂ ਦੀ ਵਾਬਸਤਗੀ ਇਕ ਦੂਜੇ ਪ੍ਰਤੀ ਬਹੁਤ ਨੇੜਵੀਂ ਜਾਪਦੀ ਹੈ, ਚੋਲੀ ਦਾਮਨ ਵਰਗੀ ।

ਅਰਦਾਸ ਪ੍ਰਵਾਨ ਹੁੰਦੀ ਹੈ ! ਹਾਂ ।

ਪਰ ਪਰਵਾਨ ਹੁੰਦੀ ਹੈ ਉਹੀ ਜੋ ਸੱਚੇ ਹਿਰਦੇ ਨਾਲ ਕੀਤੀ ਜਾਏ । ਕਥਨ ਹੈ ਕਿਸੇ ਦਾ, "ਦੁਆ ਕਬੂਲ ਹੋਤੀ ਹੈ ਜੋ ਦਿਲ ਸੇ ਨਿਕਲਤੀ ਹੈ" । ਮਨੋਨੀਤ ਪਵਿੱਤਰ ਨਾ ਹੋਵੇ ਨੇਕੀ ਤੇ ਨਿਰਭਰ ਨਾ ਹੋਵੇ—ਸੱਚਾਈ ਤੋਂ ਦੂਰ ਹੋਵੇ । ਖ਼ੁਦਗਰਜ਼ ਹੋਵੇ, ਖ਼ੁਸ਼ਾਮਦਪ੍ਰਸਤੀ ਹੋਵੇ—ਐਸੀਆਂ

ਸੌਦੇਬਾਜ਼ੀਆਂ ਵਾਲੀ ਅਰਦਾਸ ਪਰਵਾਨ ਨਹੀਂ ਹੁੰਦੀ। ਕਦੀ ਨਹੀਂ, ਕਦਾਪ ਨਹੀਂ।

ਅਰਦਾਸ ਆਤਮਾ ਤੇ ਅਕਾਲ ਦਾ ਸੰਜੋਗਾਤਮਕ-ਸੁਮੇਲ ਹੈ। ਬੁੱਧੀ ਨੂੰ ਉਜਵਲਤਾ ਤੇ ਤੇਜਸਵੀ-ਬਲ ਦੇਣਹਾਰੀ ਹੋਣ ਕਰਕੇ ਕਦੇ ਕਿਸੇ ਫ਼ਰੇਬ, ਪਾਖੰਡ, ਬਨਾਵਟ ਦਾ ਸਹਾਰਾ ਨਹੀਂ ਬਣ ਸਕਦੀ। ਮਨੋ-ਨੀਤ ਦਾ ਨੇਕ ਹੋਣਾ ਹੀ ਅਰਦਾਸ ਦੀ ਪੂਰਤੀ ਦਾ ਵਿਸ਼ਵਾਸ ਹੈ।

ਅਰਦਾਸ ਦੇ ਸਬੰਧ ਵਿਚ ਕਦੇ—ਸਗੋਂ ਕਈ ਵਾਰੀ ਸਖ਼ਤ ਬਦਗੁਮਾਨੀ ਜਹੀ ਆ ਜਾਂਦੀ ਹੈ ਸ਼ਰਧਕ ਮਨਾਂ ਵਿਚ। ਅਰਦਾਸ ਵਿਚ ਮੰਗੀ ਮੰਗ ਜਦੋਂ ਮਿਲਨ ਦੀ ਆਸ ਮਿਟ ਗਈ ਪਰਤੀਤ ਹੋਣ ਲਗੇ ਤਾਂ ਦਿਲ ਖਿੱਝਦਾ ਹੈ, ਦੁੱਖਦਾ ਹੈ ਤੇ ਨਾਦਾਨੀ, ਘੋਰ ਨਾਦਾਨੀ ਰਹਿਮਤ ਬਖ਼ਸ਼ਨਹਾਰ ਰਾਹਬਰ ਤੋਂ ਹੀ ਮੁਨਕਰ ਹੋਣ ਤੱਕ ਦੀ ਹੱਦ ਤਕ ਆ ਜਾਂਦੀ ਹੈ। ਦਰਅਸਲ ਕਸਰ ਹੁੰਦੀ ਹੈ ਸਾਡੇ ਹੀ ਸਹੀ ਅਰਦਾਸੀ ਹੋਣ ਵਿਚ। ਸਾਡਾ ਈ ਮਨ ਦੋਸ਼ ਰਹਿਤ ਨਹੀਂ ਹੁੰਦਾ। ਸਾਡੇ ਵਿਸ਼ਵਾਸ, ਭਰੋਸੇ ਤੇ ਸਾਦਕੱਤਾ ਵਿਚ ਖ਼ਲੂਸ ਨਹੀਂ, ਨਾ ਪਾਕੀਜ਼ਗੀ ਤੇ ਨਾ ਹੀ ਸੁਦ੍ਰਿੜ-ਅਡੋਲਤਾ।

ਇਸ ਸੱਚੀ ਆਰਾਧਨਾਂ ਦੇ ਅੰਤ ਵਿਚ "ਨਾਨਕ ਨਾਮ ਚੜ੍ਹਦੀ ਕਲਾ ਤੇ ਤੇਰੇ ਭਾਣੇ ਸਰਬਤ ਦਾ ਭਲਾ" ਦੇ ਸ਼ਬਦ ਹਨ। ਹਕੀਕਤ ਵਿਚ ਇਹ ਅਰਦਾਸ ਦਾ ਸਾਰ ਹਨ। ਨਿਚੋੜ ਹੈ। ਇਹਨਾਂ ਦੇ ਸਮੁੱਚੇ ਭਾਵ ਤੋਂ ਕੋਈ ਨਾਵਾਕਿਫ਼ ਨਹੀਂ। ਇਸ ਲਈ ਇਸਦੀ ਪਰਭਾਸ਼ਕ ਜਾਂ ਵਿਸ਼ਲੇਸ਼ਣਾਤਮਕ ਫੋਲਾਫਾਲੀ ਦੀ ਜ਼ਰੂਰਤ ਨਹੀਂ।

ਚੜ੍ਹਦੀ ਕਲਾ ਵਿਚ ਆਸ਼ਾਵਾਦ ਦੀ ਪੂਰੀ ਸੇਧ ਹੈ: ਅਕਾਲ ਉਤੇ ਪੂਰਨ ਭਰੋਸਾ, ਹਰ ਗੱਲ ਜਾਂ ਕੰਮ ਦਾ ਚੰਗਾ ਪੱਖ ਵੇਖਣ ਦੀ ਸੁਹਣੀ ਸੂਝ—ਨਿਰਾਸ਼ਤਾ ਵਿਚ ਜਾਂਦੇ ਹੋਇਆਂ ਲਈ ਅਡੋਲ ਰਹਿਣ ਦੀ ਪਿਆਰ ਪ੍ਰੇਰਨਾ ਤੇ ਉੱਨਤੀ ਵਲ ਵਧਦੇ ਰਹਿਣ ਦੀ ਮਰਦਾਨਗੀ ਹੈ।

ਅਰਦਾਸ ਵਿਸ਼ਵਾਸੀਆਂ ਨੂੰ ਵਿਸ਼ਵਾਸ ਹੈ, "ਪਤਿ ਪਾਵਨ ਪਰਮਾਤਮਾ ਆਪ ਮੌਜੂਦ ਹੁੰਦਾ ਹੈ ਅਰਦਾਸ ਸਮੇਂ।"

# ਮਹਾਂ ਗੁਰੂ ਰਜਨੀਸ਼

—ਅਮਰ ਭਾਰਤੀ

ਉਹ ਆਮ ਆਦਮੀ ਵਰਗਾ ਨਹੀਂ ਸੀ, ਕਿਸੇ ਖਾਸ ਆਦਮੀ ਵਰਗਾ ਵੀ ਨਹੀਂ ਸੀ, ਉਹ ਸਾਧੂ ਸੀ,—ਪਰ ਕਿਸੇ ਸਾਧੂ ਫਕੀਰ ਵਰਗਾ ਨਹੀਂ ਸੀ, ਉਹ ਅਮੀਰ ਸੀ, ਦੁਨੀਆ ਦੀਆਂ ਸਭ ਤੋਂ ਮਹਿੰਗੀਆਂ ਇਕਾਨਵੇਂ ਰੋਲਸ ਕਾਰਾਂ ਦਾ ਮਾਲਿਕ ਸੀ—ਪਰ ਕਿਸੇ ਵੀ ਅਮੀਰ ਵਰਗਾ ਉਹ ਨਹੀਂ ਸੀ। ਉਹ ਰਿਸ਼ੀ ਸੀ—ਪਰ ਕਿਸੇ ਵੀ ਕਾਲ ਦੇ ਕਿਸੇ ਵੀ ਰਿਸ਼ੀ ਵਰਗਾ ਨਹੀਂ ਸੀ। ਉਹ ਆਪਣੇ ਆਪ ਨੂੰ ਅਵਤਾਰ ਵੀ ਆਖਦਾ ਸੀ—ਭਗਵਾਨ ਵੀ—ਪਰ ਕਿਸੇ ਵੀ ਜੁਗ ਦੇ ਅਵਤਾਰ ਜਾਂ ਭਗਵਾਨ ਨਾਲ ਉਸ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ। ਉਹ ਪੂਰਨ ਤੇ ਨੈਸ਼ਠਿਕ ਬ੍ਰਹਮਚਰਯ ਦਾ ਪ੍ਰਚਾਰਕ ਸੀ—ਪਰ ਆਪਣੇ ਸਮੇਂ ਦੇ ਵੱਡੇ ਤੋਂ ਵੱਡਾ ਇਸਤ੍ਰੀ ਭੋਗੀ ਵੀ ਅਖਵਾਉਂਦਾ ਸੀ। ਉਹ ਸ਼ਾਸਤਰ ਵਿਰੋਧੀ ਸੀ—ਪਰ ਉਸ ਦੇ ਰਚੇ ਸ਼ਾਸਤਰ-ਗ੍ਰੰਥਾਂ ਤੇ ਕੈਸੇਟਾਂ ਦੀ ਵਿਕਰੀ ਤੋਂ ਹੋ ਰਹੀ ਆਮਦਨੀ ਇਸ ਜੁਗ ਦੇ ਕਿਸੇ ਵੀ ਗ੍ਰੰਥਕਾਰ ਨਾਲੋਂ ਕਿਤੇ ਜ਼ਿਆਦਾ ਹੈ। ਉਹ ਸ਼ਬਦਾਂ ਦਾ ਜਾਦੂਗਰ ਸੀ—ਪਰ ਉਸ ਤੋਂ ਵੱਡਾ ਸ਼ਬਦ ਭੰਜਕ ਵੀ ਮਨੁੱਖੀ ਇਤਿਹਾਸ ਵਿਚ ਲੱਭਣਾ ਔਖਾ ਹੈ। ਹਰ ਸਥਾਪਤ ਸ਼ਬਦ ਦਾ ਭੰਜਕ, ਹਰ ਸਭਿਅਤਾ ਦੇ, ਹਰ ਸੰਸਕ੍ਰਿਤੀ ਦੇ, ਹਰ ਰੀਤੀ ਦੇ, ਹਰ ਪਰੰਪਰਾ ਦੇ ਭੰਜਕ ਰਜਨੀਸ਼ ਦਾ ਜੇ ਕੋਈ ਸਵਰੂਪ ਕਲਪਨ ਦੀ ਕੋਸ਼ਿਸ਼ ਕਰੇ ਤਾਂ ਉਸ ਨੂੰ ਨਿਰਾਸ਼ ਹੋਣਾ ਪਵੇਗਾ। ਦੁਨੀਆਂ ਦੇ ਹਰ ਦਰਸ਼ਨ ਦੀ ਉਸ ਨੇ ਹਾਂ ਪੱਖੀ ਚਰਚਾ ਕੀਤੀ ਹੈ—ਪਰ ਕਿਤੇ ਨਾ ਕਿਤੇ ਜਾਕੇ ਉਸ ਨੇ ਹਰੇਕ ਦਰਸ਼ਨ ਤੋਂ ਆਪਣੇ ਆਪ ਨੂੰ ਅਲਗ ਹੀ ਮੰਨਿਆ ਹੈ। ਇਤਿਹਾਸ ਦੇ ਹਰੇਕ ਰਿਸ਼ੀ, ਅਵਤਾਰ ਤੇ ਭਗਵਾਨ ਦੀ ਉਸ ਨੇ ਸਿਫਤ ਸਲਾਹ ਕੀਤੀ ਹੈ—ਪਰ ਹਰੇਕ ਨੂੰ ਹੀ ਉਸ ਨੇ ਕਿਤੇ ਨਾ ਕਿਤੇ ਜਾਕੇ ਰੱਦ ਕਰਦਿਆਂ ਆਖਿਆ ਹੈ ਕਿ ਉਹ ਉਸ ਦੀ ਉਚਾਈ ਦਾ ਸਾਖਸ਼ੀ ਹੈ—ਪਰ ਖੁਦ ਉਸ ਦਾ ਉਤਰਾਧਿਕਾਰੀ ਨਹੀਂ। ਹਰੇਕ ਅਵਤਾਰ ਜਾਂ ਮਹਾਂਪੁਰਸ਼ ਦੀ ਥਾਂ ਤੇ ਉਸ ਨੇ ਕਿਸੇ ਨਾ ਕਿਸੇ ਵੇਲੇ ਆਪਣੇ ਆਪ ਨੂੰ ਖਲਿਹਾਰ ਕੇ ਵੇਖਿਆ ਪਰ ਝੱਟ ਹੀ ਆਖ ਦਿਤਾ ਹੈ—ਨਹੀਂ, ਮੈਂ ਉਹ ਨਹੀਂ।

ਦੁਨੀਆਂ ਭਰ ਵਿਚ ਖਿਲਰੇ ਹੋਏ ਪੰਜ ਲੱਖ ਚੇਲਿਆਂ ਦੇ ਗੁਰੂ ਰਜਨੀਸ਼ ਨੇ ਪਹਿਲਾਂ ਆਪਣੇ ਆਪ ਨੂੰ ਆਚਾਰੀਯ ਰਜਨੀਸ਼ ਅਖਵਾਇਆ, ਫਿਰ ਭਗਵਾਨ ਰਜਨੀਸ਼, ਫਿਰ ਭਵਿਖਤ ਬੁਧ ਅਵਤਾਰ ਮੈਤਰੇਯ ਰਜਨੀਸ਼ ਤੇ ਫਿਰ ਮਰਨ ਤੋਂ ਪਹਿਲਾਂ ਓਸ਼ੋ ਰਜਨੀਸ਼।

ਜਿਹੜਾ ਕਿਸੇ ਵੀ ਧਰਮ, ਦਰਸ਼ਨ, ਮਤ, ਸਭਿਅਤਾ, ਸੰਸਕ੍ਰਿਤੀ ਨਾਲ ਆਪਣੇ ਆਪ ਨੂੰ ਜੋੜਦਾ ਨਹੀਂ, ਆਪਣੇ ਕਿਸੇ ਇਕ ਨਾਮ ਨੂੰ ਅੰਤਿਮ ਨਹੀਂ ਮੰਨਦਾ, ਜਿਸ ਦਾ ਆਪਣੇ ਚੇਲਿਆਂ ਲਈ ਕੋਈ ਇਕ ਤਰ੍ਹਾਂ ਦਾ ਨਿਸ਼ਚਿਤ ਦਰਸ਼ਨ ਨਹੀਂ—ਉਸ ਰਜਨੀਸ਼ ਨੇ ਦੁਨੀਆਂ ਦੇ ਹਰੇਕ ਸੋਚਣ ਤੇ ਸੰਸਾਰ ਦੀ ਗਤੀ ਵਿਧੀ ਉਪਰ ਨਜ਼ਰ ਰੱਖਣ ਵਾਲੇ ਵਿਅਕਤੀ ਨੂੰ ਕਿਸੇ ਨਾ ਕਿਸੇ ਵੇਲੇ ਇਕ ਪਲ ਲਈ ਖਲੋ ਕੇ ਆਪਣੀ ਗੱਲ ਸੁਣਨ ਲਈ ਸੁਤੇ ਸਿੱਧ ਮਜਬੂਰ ਕੀਤਾ ਹੈ। ਬੇਸ਼ਕ ਬਹੁਤ ਸਾਰੇ ਲੋਕ ਦੂਜੇ ਪਲ ਹੀ ਮੂੰਹ ਮੋੜ ਕੇ ਆਪਣੇ ਰਾਹ ਪੈ ਗਏ—ਪਰ ਇਕ ਪਲ ਲਈ ਹੀ ਸਹੀ—ਆਪਣੇ ਸ਼ਬਦ ਨਾਲ ਕਿਸੇ ਨੂੰ ਵੀ ਅਟਕਾ ਲੈਣਾ—ਇਹ ਕੇਵਲ ਰਜਨੀਸ਼ ਦੇ ਹਿੱਸੇ ਹੀ ਆਇਆ ਹੈ।

ਰਜਨੀਸ਼ ਹੋਰ ਕੁਝ ਮੰਨੇ ਨਾ ਮੰਨੇ—ਇਕ ਨਤੀਜੇ ਉਤੇ ਉਹ ਆਪਣੇ ਬਾਰੇ ਆਪਣੀ ਉਮਰ ਦੇ ਅੰਤਿਮ ਪਹਿਰ ਵਿਚ ਪਹੁੰਚ ਗਿਆ ਸੀ—ਉਸ ਦਾ ਸ਼ੁਰੂ ਉਸੇ ਤੋਂ ਹੈ। ਉਹ ਕਿਸੇ ਰਿਸ਼ੀ, ਅਵਤਾਰ, ਭਗਵਾਨ ਜਾਂ ਦਾਰਸ਼ਨਿਕ ਦਾ ਪ੍ਰਤੀਨਿਧੀ ਨਹੀਂ, ਵਾਰਸ ਨਹੀਂ। ਉਹ ਅਰਾਜਕਤਾ ਦੀ ਹੱਦ ਤਕ ਆਪਣੇ ਆਪ ਨੂੰ ਸੁਤੰਤਰ ਮੰਨਦਾ ਸੀ ਤੇ ਉਸਦੀ ਗੱਲ ਨੂੰ ਸੁਣਨ ਵਾਲਿਆਂ ਨੂੰ ਉਸੇ ਹੱਦ ਤਕ ਵੇਖਣਾ ਚਾਹੁੰਦਾ ਸੀ।

ਦੁਨੀਆਂ ਦੇ ਬਹੁਤੇ ਲੋਕ, ਮਹਾਨ ਚਿੰਤਕ ਤੇ ਦਾਰਸ਼ਨਿਕ ਵੀ—ਪਰੰਪਰਾ ਵਿਚੋਂ, ਇਤਿਹਾਸ ਵਿਚੋਂ, ਕੁਝ ਨਾ ਕੁਝ ਮੰਨਕੇ ਚਲਦੇ ਨੇ, ਕਿਸੇ ਨਾ ਕਿਸੇ ਵਿਚਾਰ ਨਾਲ ਉਨ੍ਹਾਂ ਦੀ ਸੋਚ ਤੇ ਚਿੰਤਨ ਦੀ ਤੰਦ ਜੁੜੀ ਹੁੰਦੀ ਹੈ, ਉਹ ਕਿਸੇ ਨਾ ਕਿਸੇ ਵਿਚਾਰ ਦਾ ਵਿਕਾਸ ਕਰਦੇ ਦਿਸਦੇ ਨੇ ਪਰ ਰਜਨੀਸ਼ ਹਰ ਵਿਚਾਰ, ਹਰ ਲਕੀਰ, ਹਰ ਦਰਸ਼ਨ, ਹਰ ਚਿੰਤਨ ਤੇ ਇਨ੍ਹਾਂ ਨਾਲ ਜੁੜੇ ਹਰੇਕ ਸ਼ਬਦ ਨਾਲੋਂ ਸ਼ਬਦ ਸਮੇਤ ਆਪਣੇ ਆਪ ਨੂੰ ਤੋੜ ਕੇ ਵੇਖਦਾ ਤੇ ਦੂਜਿਆਂ ਨੂੰ ਏਸੇ ਤਰ੍ਹਾਂ ਦਾ ਵੇਖਣਾ ਚਾਹੁੰਦਾ ਸੀ।

ਜਦੋਂ ਹਰ ਕੋਈ ਕਿਸੇ ਨਾ ਕਿਸੇ ਗੱਲ ਜਾਂ ਵਿਚਾਰ ਨਾਲ ਜੁੜਿਆ ਹੋਵੇ, ਕੋਈ ਸਦਾਚਾਰ ਨਾਲ ਤੇ ਕੋਈ ਅਨਾਚਾਰ ਨਾਲ—ਉਦੋਂ ਉਸ ਲਈ ਰਜਨੀਸ਼ ਜਿਹੇ ਵਿਅਕਤੀ ਨੂੰ ਮੰਨਣਾ ਸੰਭਵ ਨਹੀਂ ਲਗਦਾ। ਪਰ ਰਜਨੀਸ਼ ਦੇ ਚਾਰ ਬੋਲ ਕੰਨਾਂ ਵਿਚ ਪੈਂਦਿਆਂ ਹੀ, ਉਸ ਨੂੰ ਰਤਾ ਕੁ ਗੌਹ ਨਾਲ ਵੇਖਦਿਆਂ ਹੀ ਲਗਦਾ ਹੈ ਕਿ ਰਜਨੀਸ਼ ਦੋਹਾਂ ਸਿਰਿਆਂ ਉਪਰ ਦੋ ਧਰੂਵਾਂ ਵਾਂਗ ਖੜਾ, ਸੈਣਤਾਂ ਕਰ ਕਰ ਕੇ ਬੁਲਾ ਰਿਹਾ ਹੈ।

ਫਿਰ ਇਸ ਸਭ ਦੇ ਬਾਵਜੂਦ ਇੰਜ ਲਗਦਾ ਹੈ ਕਿ ਰਜਨੀਸ਼ ਵਿਚਾਰਾਂ ਦੇ ਉਸ ਸਿਖਰ ਉਪਰ ਇਕੱਲਾ ਖੜਾ ਹੈ—ਜਿਸ ਸਿਖਰ ਤਕ ਜਾਣ ਲਈ ਉਨ੍ਹਾਂ ਹੀ ਪੌੜੀਆਂ ਨੂੰ ਮਧਯਮ ਬਣਾਉਣਾ ਪਵੇਗਾ ਜਿਨ੍ਹਾਂ ਨੂੰ ਰਜਨੀਸ਼ ਨੇ ਖੁਦ ਮਾਧਿਯਮ ਬਣਾਇਆ। ਇਨ੍ਹਾਂ ਪੌੜੀਆਂ ਦੇ ਰੂਪ ਦੀ ਚਰਚਾ ਕਰਦਿਆਂ ਰਜਨੀਸ਼ ਨੇ ਉਪਨਿਸ਼ਦਾਂ ਦੀ ਵਿਆਖਿਆ ਕੀਤੀ ਹੈ, ਗੀਤਾ ਦੇ ੧੮ ਅਧਿਆਵਾਂ ਉਪਰ ਲੱਖਾਂ ਸ਼ਬਦ ਬੋਲੇ ਨੇ, ਬੁਧ ਤੇ ਮਹਾਵੀਰ ਦੇ ਬੋਧ-ਜੈਨ ਦਰਸ਼ਨ ਨੂੰ ਰਿੜਕਿਆ ਹੈ। ਕਬੀਰ, ਨਾਨਕ, ਮੀਰਾ ਤੇ ਹੋਰ ਸੰਤਾਂ, ਫਕੀਰਾਂ, ਕਵੀਆਂ ਦੀ ਰਚਨਾ ਨੂੰ ਆਪਣੇ ਬੋਲ ਦਿਤੇ ਨੇ। ਰੂਸੀ ਗੁਰਜਿਏਫ, ਚੀਨੀ ਤਾਓ, ਜਪਾਨੀ, ਤਿਬਤੀ ਤੇ ਭਾਰਤੀ ਤਾਂਤ੍ਰਿਕਾਂ ਦੀਆਂ ਤਾਂਤ੍ਰਿਕ ਤੇ ਯੋਗ ਪਧੱਤੀਆਂ ਨੂੰ ਮਥਿਆ ਹੈ। ਫਰਾਇਡ ਤੇ ਅਰਵਿੰਦ ਨਾਲ ਸੰਵਾਦ ਕਰਦਾ ਲਗਦਾ ਹੈ। ਈਸਾ, ਮੁਹੰਮਦ ਤੇ ਸੂਫੀ, ਸੰਤਾਂ ਦੀ ਬਾਣੀ ਦੇ ਰਹੱਸ ਲਭੇ ਨੇ। ਇਸ ਸਭ ਕੁਝ ਨਾਲ ਇਹ ਕਹਿਣਾ ਸ਼ਾਇਦ ਅਤਿਕਥਨੀ ਨਾ ਲਗੇ ਕਿ ਰਜਨੀਸ਼ ਨੇ ਏਨਾਂ ਕੁਝ ਪੜ੍ਹਿਆ ਹੈ ਕਿ ਇਸ ਬਾਰੇ ਉਹ ਆਪਣੀ ਮਿਸਾਲ ਆਪ ਹੀ ਹੈ। ਫਿਰ ਸਰਲ ਢੰਗ ਨਾਲ ਸਿਧੇ ਸਾਦੇ ਸ਼ਬਦਾਂ ਵਿਚ ਜਿਵੇਂ ਪੇਸ਼ ਕੀਤਾ ਹੈ ਉਹ ਪੇਸ਼ਕਾਰੀ ਉਸ ਦੀ ਬੇਮਿਸਾਲ ਹੈ।

ਇਸ ਸਭ ਤੋਂ ਬਾਅਦ ਰਜਨੀਸ਼ ਬੇ-ਸਿਰ ਪੈਰ ਦਾ ਇਕ ਮਨੁੱਖ ਲਗਦਾ ਹੈ—ਜਿਸ ਦਾ ਕੋਈ ਦੀਨ ਈਮਾਨ ਨਹੀਂ। ਜਿਸ ਦਾ ਕੋਈ ਵਿਚਾਰ ਨਹੀਂ, ਜਿਸ ਦਾ ਕੋਈ ਫਲਸਫਾ ਨਹੀਂ, ਜਿਸ ਦਾ ਕੋਈ ਚਰਿਤਰ ਨਹੀਂ, ਜਿਹੜਾ ਲੰਪਟ ਹੈ, ਭੈੜੀਆਂ ਬੀਮਾਰੀਆਂ ਦਾ ਸ਼ਿਕਾਰ ਹੈ, ਜਿਸ ਨੂੰ ਅਮਰੀਕੀ ਸਰਕਾਰ ਨੇ ਜੇਹਲ ਵਿਚ ਡੱਕ ਦਿਤਾ ਤੇ ਉਸ ਦੇ ਪੈਰੋਕਾਰਾਂ ਦੇ ਕਹਿਣ ਅਨੁਸਾਰ ਉਸ ਨੂੰ ਜੇਹਲ ਵਿਚ ਹੇਲੀਯਮ ਜ਼ਹਿਰ ਖਵਾ ਦਿਤਾ ਗਿਆ, ਜਿਸ ਕਾਰਨ ਉਸ ਨੂੰ ਸ਼ੂਗਰ, ਉਨੀਂਦਰਾ, ਹੱਡੀਆਂ ਦੀ ਪੀੜ, ਦੰਦਾਂ ਤੇ ਅੱਖਾਂ ਦੀ ਬੀਮਾਰੀ ਲਗ ਗਈ। ਰਜਨੀਸ਼ ਨੂੰ ਅਮਰੀਕਾ ਵਿਚੋਂ ਜ਼ਬਰਦਸਤੀ ਕੱਢ ਦਿਤਾ ਗਿਆ ਤੇ ਦੁਨੀਆਂ ਦੇ ਹਰ ਦੇਸ਼ ਨੇ ਰਜਨੀਸ਼ ਦੇ ਪਰਵੇਸ਼ ਵਿਰੁਧ ਆਪਣੇ ਦਰਵਾਜੇ ਬੰਦ ਕਰ ਲਏ। ਉਸ ਦੇ ਆਪਣੇ ਦੇਸ਼ ਭਾਰਤ ਦੇ ਹਰ ਸੂਬੇ ਦੀ ਸਰਕਾਰ ਨੇ ਰਜਨੀਸ਼ ਨੂੰ ਸੂਬੇ ਵਿਚ ਰਖਣ ਤੋਂ ਇਨਕਾਰ ਕਰ ਦਿਤਾ। ਅੰਤ ਉਸ ਨੂੰ ਆਪਣੇ ਪੂਨਾ ਆਸ਼ਰਮ ਵਿਚ ਕੁਝ ਸ਼ਰਤਾਂ ਨਾਲ ਰਹਿਣ ਦੀ ਇਜਾਜ਼ਤ ਮਿਲੀ।

ਰਜਨੀਸ਼ ਦਾ ਕਹਿਣਾ ਸੀ ਕਿ ਦੁਨੀਆਂ ਦੀ ਹਰ ਸਰਕਾਰ ਉਸ ਕੋਲੋਂ ਡਰਦੀ ਹੈ।

ਡਰਨ ਦਾ ਕਾਰਨ ਹੈ ਕਿ ਰਜਨੀਸ਼ ਬੇਮਿਸਾਲ ਹੈ। ਉਹ ਇਕੱਲਾ ਹੈ ਪਰ ਹਰ ਸਥਾਪਤ ਵਿਚਾਰ ਦਾ ਭੰਜਕ ਹੈ।

ਆਚਾਰੀਯ ਰਜਨੀਸ਼ ਦੇ ਪਹਿਲੇ ਦਰਸ਼ਨ ਮੈਨੂੰ ਪੰਝੀ ਕੁ ਸਾਲ ਪਹਿਲਾਂ ਦਿੱਲੀ ਦੇ ਰਾਮਲੀਲਾ ਮੈਦਾਨ ਵਿਚ ਵਿਸ਼ਵ ਧਰਮ ਸੰਮੇਲਨ ਸਮੇਂ ਹੋਏ, ਉਸ ਇਜਲਾਸ ਦੇ ਪ੍ਰਧਾਨ ਸਤਿਗੁਰੂ ਜਗਜੀਤ ਸਿੰਘ ਜੀ ਸਨ। ਮੈਂ ਆਚਾਰੀਯ ਰਜਨੀਸ਼ ਤੇ ਸਤਿਗੁਰੂ ਜਗਜੀਤ ਸਿੰਘ ਜੀ ਵਿਚਕਾਰ ਥੋੜ੍ਹਾ ਪਿਛੇ ਬੈਠਾ ਸਾਂ। ਮੇਰਾ ਧਿਆਨ ਸਾਰਾ ਸਮਾਂ ਆਚਾਰੀਯ ਰਜਨੀਸ਼ ਦੇ ਮੁਖ ਮੰਡਲ ਉਪਰ ਹੀ ਜੁੜਿਆ ਰਿਹਾ—ਕਿਉਂਕਿ ਉਸ ਦਾ ਸੌਂਦਰਯ ਤੇ ਵਿਅੱਕਤੀਤਵ ਹੀ ਐਸਾ ਅਨੂਪਮ ਤੇ ਸੰਮੋਹਕ ਸੀ। ਰਜਨੀਸ਼ ਉਦੋਂ ਤਕ ਪ੍ਰਸਿੱਧ ਨਹੀਂ ਸੀ। ਸੇਠ ਗੋਬਿੰਦ ਦਾਸ ਨੇ ਸਭਾ ਵਿਚ ਉਸ ਦੀ ਜਾਣ ਪਛਾਣ ਇਕ ਵਿਦਵਾਨ, ਫਿਲਾਸਫਰ ਦੇ ਰੂਪ ਵਿਚ ਕਰਵਾਈ। ਆਚਾਰੀਯ ਰਜਨੀਸ਼ ਦੇ ਭਾਸ਼ਣ ਤੋਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਦਾ ਪਤਾ ਲੈ ਲਿਆ ਤੇ ਜਬਲਪੁਰ ਯੂਨੀਵਰਸਿਟੀ ਵਿਚ ਜਾਕੇ ਆਚਾਰੀਯ ਜੀ ਨੂੰ ਮਿਲਕੇ ਵੀ ਆਏ।

ਵੀਹ ਕੁ ਸਾਲ ਪਹਿਲਾਂ ਮੈਂ ਅੰਮ੍ਰਿਤਸਰ, ਕੰਪਨੀ ਬਾਗ ਵਿਚ ਆਚਾਰੀਯ ਰਜਨੀਸ਼ ਦੇ ਪੰਜ ਭਾਸ਼ਣ ਸੁਣੇ। ਇਕ ਦਿਨ ਇਕ ਆਰੀਯ ਸਮਾਜੀ ਵਿਦਵਾਨ ਨਾਲ ਬਾਕਾਇਦਾ ਬਹਿਸ ਹੋਈ। ਸ਼ਾਸਤਰ ਦੀ ਚਰਚਾ ਕਰਦਿਆਂ ਰਜਨੀਸ਼ ਨੇ ਜਦੋਂ ਇਹਕਿਹਾ ਕਿ ਤਿੰਨ ਤਿੰਨ ਆਨਿਆਂਦੀਆਂ ਧਾਰਮਿਕ ਕਿਤਾਬਾਂ ਤੋਂ ਮਨੁੱਖ ਨੂੰ ਕਤਲ ਕਰ ਦਿਤਾ ਜਾਂਦਾ ਏ—ਤਾਂ ਸਭਾ ਵਿਚ ਰੌਲਾ ਪੈ ਗਿਆ, ਇੱਟਾਂ, ਪੱਥਰ ਚਲ ਗਏ। ਮੈਨੂੰ ਲਗਾ—ਆਚਾਰੀਯ ਰਜਨੀਸ਼ ਮਹਾਨ ਕ੍ਰਾਂਤੀਕਾਰੀ ਹੈ। ਉਦੋਂ ਹੀ ਮੈਂ ਉਸ ਦੀ ਪਹਿਲੀ ਕਿਤਾਬ 'ਸੰਭੋਗ ਤੋਂ ਸਮਾਧੀ ਤਕ' ਖਰੀਦੀ ਤੇ ਪੜ੍ਹੀ। ਫਿਰ ਉਸਦੀਆਂ ਹੋਰ ਪੁਸਤਕਾਂ ਆਉਂਦੀਆਂ ਰਹੀਆਂ ਤੇ ਮੈਂ ਪੜ੍ਹਦਾ ਰਿਹਾ। ਆਚਾਰੀਯ ਰਜ਼ਨੀਸ਼ ਆਚਾਰੀਯ ਤੋਂ ਭਗਵਾਨ ਰਜਨੀਸ਼ ਬਣ ਗਏ। ਮੇਰੇ ਮਨ ਵਿਚੋਂ ਕਿੰਤੂ ਜਾਗਿਆ। ਫਿਰ ਭਗਵਾਨ ਰਜਨੀਸ਼ ਸ੍ਰੀ ਕ੍ਰਿਸ਼ਣ ਰਜਨੀਸ਼, ਮੈਤਰੇਯ ਬੁਧ ਰਜਨੀਸ਼ ਬਣ ਗਏ, ਕਿੰਤੂ ਹੋਰ ਵੀ ਵਡਾ ਹੋ ਗਿਆ। ਪਰ ਰਜਨੀਸ਼ ਦੀ ਬੌਧਿਕ ਪ੍ਰਤਿਭਾ ਦਾ ਪ੍ਰਭਾਵ ਫਿਰ ਵੀ ਮੇਰੇ ਮਨ ਤੇ ਲਗਾਤਾਰ ਵਧਦਾ ਗਿਆ।

ਰਜਨੀਸ਼ ਦੇ ਪੂਨਾ ਆਸ਼ਰਮ ਵਿਚ ਯੋਗ ਸਾਧਨਾ ਦੇ ਤਰੀਕਿਆਂ ਬਾਰੇ ਸੁਣਿਆਂ। ਨਵੀਆਂ ਨਵੀਆਂ ਤਾਂਤ੍ਰਿਕ ਤੇ ਯੋਗ ਪਧੱਤੀਆਂ ਦੇ ਪ੍ਰਯੋਗ ਦੀਆਂ ਖਬਰਾਂ ਪੜ੍ਹੀਆਂ ਸੁਣੀਆਂ। ਵੇਖਿਆ ਕਿ ਬਹੁਤੀਆਂ ਤਾਂਤ੍ਰਿਕ ਤੇ ਯੋਗ ਪਧੱਤੀਆਂ ਤੰਤਰ ਦੇ 'ਵਿਗਿਆਨ ਭੈਰਵ' ਸੂਤ੍ਰ ਗ੍ਰੰਥ ਉਪਰ ਆਧਾਰਿਤ ਹਨ ਤੇ ਕੁਝ ਹਠ ਯੋਗ ਦੀਆਂ ਕਿਰਿਆਵਾਂ ਉਪਰ। ਧਿਆਨ ਦੀਆਂ ਪਧੱਤੀਆਂ ਲਈ ਰਜਨੀਸ਼ ਨੇ ਬੋਧ, ਤੰਤ੍ਰ ਦੇ ਭਾਰਤੀ, ਤਿੱਬਤੀ, ਚੀਨੀ ਤੇ ਜਾਪਾਨੀ, ਰੂਸੀ ਤੇ ਸੂਫੀ ਤੰਤਰ ਦਾ ਸਾਰ

ਲੈਕੇ ਧਿਆਨ ਪਧੱਤੀਆਂ ਦੀ ਰਚਨਾ ਕੀਤੀ। ਆਪਣੇ ਪੂਨਾ ਆਸ਼ਰਮ ਵਿਚ ਰਜਨੀਸ਼ ਨੇ ਇਨ੍ਹਾਂ ਪਧੱਤੀਆਂ ਉਪਰ ਅਭਿਆਸ ਵੀ ਕਰਵਾਇਆ। ਇਨ੍ਹਾਂ ਪਧੱਤੀਆਂ ਵਿਚ ਤੰਤਰ ਦੀ 'ਸੰਭੋਗ ਰਾਹੀਂ ਸਮਾਧੀ' ਪੱਧਤੀ ਨੇ ਦੁਨੀਆਂ ਭਰ ਦੇ ਯੋਗ ਜਿਗਿਆਸੂਆਂ ਦਾ ਧਿਆਨ ਖਿਚਿਆਂ। ਪਰ ਇਹੋ ਹੀ ਪਧੱਤੀ ਸੀ—ਜਿਸ ਨੂੰ ਠੀਕ ਤਰ੍ਹਾਂ ਨਾ ਸਮਝ ਸਕਣ ਕਰਕੇ ਸੈਂਕੜੇ ਸਾਲ ਪਹਿਲਾਂ ਭਾਰਤ ਵਿਚ ਅਧਿਆਤਮਿਕ ਪ੍ਰਾਪਤੀ ਦੇ ਬਹਾਨੇ ਕਾਮਲਿਪਸਾ ਦਾ ਰੂਪ ਦੇ ਦਿਤਾ ਗਿਆ ਸੀ—ਤੇ ਤੰਤਰ ਦਰਸ਼ਨ ਬੁਰੀ ਤਰ੍ਹਾਂ ਬਦਨਾਮ ਹੋ ਗਿਆ ਸੀ। ਰਜਨੀਸ਼ ਨੇ ਫਰਾਇਡ ਦੇ ਫਲਸਫ਼ੇ ਨਾਲ ਜੋੜ ਕੇ ਉਸ ਨੂੰ ਹੋਰ ਵੀ ਤਰਕ ਸੰਗਤ ਤੇ ਰੰਗੀਨ ਰੂਪ ਦੇ ਦਿਤਾ।

ਤੰਤਰ ਤੇ ਯੋਗ ਸਾਧਨਾ ਦੇ ਪਹਿਲੇ ਦੌਰ ਵਿਚ ਪ੍ਰਾਣ ਦੀ ਗਤੀਵਿਧੀ ਬਦਲਿਆਂ ਹੀ ਕੁਝ ਅਨੋਖੀਆਂ ਪ੍ਰਾਪਤੀਆਂ ਹੁੰਦੀਆਂ ਨੇ। ਉਸ ਦੌਰ ਵਿਚ ਹੀ ਪ੍ਰਾਣ ਕੁਹੂ ਤੇ ਚਿਤ੍ਰਾ ਨਾਮੀ ਨਾੜੀਆਂ ਵਿਚ ਜਾਣ ਦਾ ਭੁਲੇਖਾ ਵੀ ਪਾ ਸਕਦਾ ਹੈ। ਇਸੇ ਦੌਰ ਵਿਚ ਮਧੂ ਭੂਮੀ ਦੀ ਪ੍ਰਾਪਤੀ ਵੀ ਸੰਭਵ ਹੋ ਜਾਂਦੀ ਹੈ। ਰਜਨੀਸ਼ ਨੇ ਆਪਣੇ ਆਪ ਨੂੰ ਅਤੇ ਆਪਣੇ ਸਾਧਕਾਂ ਨੂੰ ਇਨ੍ਹਾਂ ਭੂਮੀਆਂ ਵਿਚ ਹੀ ਭਟਕਾ ਕੇ ਇਕ ਨਵੇਂ ਤੰਤਰ ਵਾਲਾ ਸੰਸਾਰ ਰਚਣ ਦੀ ਕੋਸ਼ਿਸ਼ ਕੀਤੀ। ਪਰ ਸਰੀਰ ਤਾਂ ਸਰੀਰ ਹੀ ਹੈ—ਉਸ ਦੀ ਸਮਰੱਥਾ ਇਕ ਯੋਗੀ ਲਈ ਵੀ ਸੀਮਿਤ ਹੈ। ਉਸ ਸੀਮਤ ਸਮਰਥਾ ਨੂੰ ਅਸੀਮਤ ਬਣਾਉਣ ਲਈ ਤੰਤਰ ਦੇ ਰਸਾਇਣਿਕ ਤਰੀਕਿਆਂ ਦੀ ਵਰਤੋਂ ਸ਼ਾਇਦ ਰਜਨੀਸ਼ ਨੇ ਕੀਤੀ। 'ਪਾਰਾ' ਜਿਸ ਨੂੰ ਤਾਂਤ੍ਰਿਕ ਭਾਸ਼ਾ ਵਿਚ 'ਸ਼ਿਵ ਬਿੰਦੂ' ਵੀ ਕਿਹਾ ਜਾਂਦਾ ਹੈ—ਇਨ੍ਹਾਂ ਰਸਾਇਣਿਕ ਤਰੀਕਿਆ ਦਾ ਮੁਖੀ ਰਸ ਤੱਤਵ ਹੈ। ਸ਼ਾਇਦ ਇਸੇ ਰਸ ਦੀ ਕੁਵਰਤੋਂ ਕਾਰਨ ਰਜਨੀਸ਼ ਦੇ ਸਰੀਰ ਵਿਚ ਉਨ੍ਹਾਂ ਬੀਮਾਰੀਆਂ ਨੇ ਪ੍ਰਵੇਸ਼ ਕੀਤਾ।

ਰਜਨੀਸ਼ ਦੇ ਸੁਭਾ ਵਿਚ ਹੀ ਇਹ ਗੱਲ ਸੀ ਕਿ ਉਹ ਹਰ ਸੀਮਾ ਨੂੰ ਪਾਰ ਕਰਨਾ ਚਾਹੁੰਦਾ ਸੀ। ਇਸਤਰੀ ਸਮਾਗਮ ਬਾਰੇ ਵੀ ਉਹ ਇਸੇ ਤਜਰਬੇ ਵਿਚੋਂ ਲੰਘਣ ਦਾ ਦਾਅਵਾ ਕਰਦਿਆਂ ਕਈ ਜਨਮਾਂ ਦੇ ਸੰਭੋਗ ਨੂੰ ਇਸੇ ਜਨਮ ਵਿਚ ਪੂਰਾ ਕਰਨ ਦੀ ਗੱਲ ਕਰਦਾ ਸੀ। ਹੱਡਾਂ ਵਿਚ ਦਰਦ, ਉਨੀਂਦਾ, ਦੰਦਾਂ ਦੇ ਰੋਗ ਤੇ ਅੱਖਾਂ ਦੀ ਦ੍ਰਿਸ਼ਟੀ ਦਾ ਘੱਟ ਜਾਣਾ, ਇਸੇ ਅਤਿਆਚਾਰ ਦਾ ਨਤੀਜਾ ਸੀ। ਹੇਲੀਅਮ ਜ਼ਹਿਰ ਦੀ ਕਹਾਣੀ ਸੱਚ ਨਹੀਂ ਲਗਦੀ। ਅਨੇਕਾਂ ਤਰ੍ਹਾਂ ਦੀ ਅਲਰਜੀ ਤਾਂ ਰਜਨੀਸ਼ ਨੂੰ ਅਮਰੀਕਾ ਜਾਣ ਤੋਂ ਪਹਿਲਾਂ ਹੀ ਸੀ।

ਰਜਨੀਸ਼ ਉਨਾ ਅੱਧਿਆਤਮਿਕ ਨਹੀਂ ਜਿੰਨਾਂ ਬੋਧਿਕ ਗੁਰੂ ਸੀ। ਬੁਧੀ ਦੀ ਕਸਰਤ ਕਰਨ ਵਾਲਾ ਅਜਿਹਾ ਮਹਾਨ ਗੁਰੂ ਜਿਸ ਦੀ ਤੁਲਨਾ ਵਿਚ ਕਿਸੇ ਵੀ ਯੁਗ ਦਾ ਕੋਈ ਬੋਧਿਕ ਗੁਰੂ ਟਿਕ ਨਹੀਂ ਸਕਦਾ। ਉਹ ਕਿਸੇ ਗੁਰ ਗੱਦੀ ਦਾ ਵਾਰਸ ਨਹੀਂ ਸੀ, ਆਪਣੀ ਬੋਧਕ ਤਾਕਤ ਨਾਲ ਉਸ ਨੇ ਦੁਨੀਆਂ ਭਰ ਵਿਚ ਪੰਜ ਲੱਖ ਚੇਲੇ ਬਣਾਏ। ਜਿਹੜੇ ਗਰੀਬ ਨਹੀਂ—ਅਮੀਰ ਹਨ। ਜਿਹੜੀ ਇਕ ਵੀ ਰੋਲਸ ਰਾਇਸ ਕਾਰ ਕਿਸੇ ਵੀ ਗੁਰੂ ਦੇ ਹੇਠਾਂ ਹੋਣ ਤੇ ਉਹ ਗੁਰੂ ਕਈਆਂ ਦੀ ਈਰਖਾ ਦਾ ਕਾਰਣ ਬਣ ਸਕਦਾ ਹੈ—ਉਹ ਕਾਰਾਂ ਰਜਨੀਸ਼ ਕੋਲ ਇਕਿਆਨਵੇ ਸਨ। ਵਿਦਵਾਨਾਂ ਵਿਚੋਂ ਬੇਮਿਸਾਲ, ਭੋਗੀਆਂ ਵਿਚੋਂ ਬੇਮਿਸਾਲ—ਰਜਨੀਸ਼ ਨੇ ਇੱਕੀ ਸਾਲ ਦੀ ਉਮਰ ਵਿਚ ਗਿਆਨ ਨੇਤਰ ਖੁਲ੍ਹਣ ਦਾ ਦਾਅਵਾ ਕੀਤਾ। ਅਠੱਤੀ ਸਾਲ ਤਕ ਲਗਾਤਾਰ ਹਸਤੀ ਵਿਚੋਂ ਆਪਣੀ ਪਛਾਣ ਲਭਣ ਦੀ ਕੋਸ਼ਿਸ਼ ਕੀਤੀ ਤੇ ਅੰਤ ਵਿਚ ਆਪਣਾ ਨਾਮ 'ਓਸ਼ੋ ਰਜਨੀਸ਼' ਰਖਿਆ। ਓਸ਼ੋ ਜੋ ਕਿ ਇਕ ਜਾਪਾਨੀ ਸ਼ਬਦ ਹੈ। ਜਿਸ ਦਾ ਭਾਵ ਅਰਥ ਹੈ—ਆਦਰ ਸਹਿਤ ਸਦੀਵੀ ਇਕਰਸਤਾ ਵਾਲੀ ਸਰਬ-ਪੱਖੀ ਚੇਤਨਾ ਦਾ ਸਭ ਦਿਸ਼ਾਵਾਂ ਵਿਚ ਝਰਦਾ ਅਸਤਿਤਵ।

ਓਸ਼ੋ ਰਜਨੀਸ਼ ਦੀ ਸਭ ਤੋਂ ਵੱਡੀ ਸਿਫਤ ਇਹ ਸੀ—ਕਿ ਉਸ ਨੇ ਜੋ ਸੋਚਿਆ ਉਹੋ ਆਖਿਆ, ਅਤੇ ਜੋ ਆਖਿਆ ਉਹੋ ਕੀਤਾ। ਕੋਈ ਵੀ ਵਰਜਿਤ ਕਰਮ ਉਸ ਨੇ ਸਾਧੂ ਭੇਖ ਦੀ ਓਟ ਵਿਚ ਨਹੀਂ ਕੀਤਾ।

---

# ਸਤਿਗੁਰੂ ਰਾਮ ਸਿੰਘ ਜੀ ਦੇ ਦੇਹਾਂਤ ਬਾਰੇ ਵਿਵਾਦ

—ਜਸਵਿੰਦਰ ਸਿੰਘ ਐਮ.ਏ.

"(ਗੁਰੂ) ਰਾਮ ਸਿੰਘ, ਕੂਕਾ ਐਸੀ ਦੂਰ ਥਾਂ ਤੇ ਬਦਲਿਆ ਜਾ ਰਿਹਾ ਹੈ ਜਿਥੋਂ (ਕੂਕਿਆਂ ਦਾ) ਉਨ੍ਹਾਂ ਨਾਲ ਸੰਪਰਕ ਕਰਨਾ ਸੌਖਾ ਨਹੀਂ ਹੋਵੇਗਾ।"

ਇਹ ਜਾਣਕਾਰੀ ਬਰਮਾ ਦੇ ਚੀਫ ਕਮਿਸ਼ਨਰ, ਸਰ ਚਾਰਲਸ ਬਰਨਾਡ ਨੇ ਆਪਣੇ ਭਾਰਤੀ ਮਿੱਤਰ ਸਰਦਾਰ ਅਤਰ ਸਿੰਘ ਭਦੌੜ ਨੂੰ ੨੩ ਅਗਸਤ ੧੮੮੬ ਦੇ ਪੱਤਰ ਵਿਚ ਲਿਖੀ। ਏਥੇ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਮਰਗੋਈ ਜੇਲ੍ਹ ਦੇ ਸਿਵਲ ਸਰਜਨ ਵਲੋਂ ? ਦਸੰਬਰ ੧੮੮੫ ਦੀ ਰਿਪੋਰਟ ਵਿਚ ਦਸਿਆ ਗਿਆ ਸੀ ਕਿ ਗੁਰੂ ਰਾਮ ਸਿੰਘ ਜੀ ਦਾ ੨੯ ਨਵੰਬਰ ਨੂੰ 'ਡਾਇਰੀਆ' ਦੇ ਕਾਰਨ ਦੇਹਾਂਤ ਹੋ ਗਿਆ ਅਤੇ ਅਗਲੇ ਦਿਨ ਉਨ੍ਹਾਂ ਦਾ ਸਸਕਾਰ ਕਰ ਦਿਤਾ ਗਿਆ। ਇਸ ਆਸ਼ੇ ਦੀ ਖਬਰ ੮ ਦਸੰਬਰ ਦੀ ਤਾਰ ਰਾਹੀਂ ਭਾਰਤ ਸਰਕਾਰ ਨੂੰ ਵੀ ਭੇਜ ਦਿਤੀ ਗਈ।

## ਚੀਫ ਕਮਿਸ਼ਨਰ ਦੀ ਰਿਪੋਰਟ ਤੇ ਵਿਚਾਰ

ਵਿਚਾਰ ਵਾਲੀ ਗੱਲ ਹੈ ਕਿ ਜੇ ਸਤਿਗੁਰੂ ਰਾਮ ਸਿੰਘ ਜੀ ਦਾ ੨੯ ਨਵੰਬਰ ਨੂੰ ਦੇਹਾਂਤ ਹੋ ਗਿਆ ਸੀ ਅਤੇ ਸਸਕਾਰ ਕਰ ਦਿਤਾ ਗਿਆ ਸੀ, ਤਾਂ ਫਿਰ ਉਹ ਕਿਹੜਾ 'ਰਾਮ ਸਿੰਘ ਕੂਕਾ' ਰਾਜਸੀ ਕੈਦੀ ਸੀ ਜਿਸਨੂੰ ਬਦਲਣ ਬਾਰੇ ਚੀਫ ਕਮਿਸ਼ਨਰ, ਬਰਮਾ ਨੇ ਆਪਣੇ ੨੩ ਅਗਸਤ ੧੮੮੬ (ਯਾਨੀ ਨੌਂ ਮਹੀਨੇ ਬਾਦ) ਦੇ ਪੱਤਰ ਵਿਚ ਜ਼ਿਕਰ ਕੀਤਾ? ਇਹ ਤਾਂ ਹੋ ਨਹੀਂ ਸਕਦਾ ਕਿ ਬਰਮਾ ਦੇ ਸਭ ਤੋਂ ਵਡੇ ਅਫਸਰ ਸਰ ਚਾਰਲਸ ਬਰਨਾਡ ਨੂੰ ਸਤਿਗੁਰੂ ਜੀ ਦੇ ਗੁਜ਼ਰ ਜਾਣ ਦੀ ਖਬਰ ਹੀ ਨਾ ਹੋਵੇ ਅਤੇ ਉਸ ਨੇ ਬਿਨਾਂ ਜਾਣਕਾਰੀ ਦੇ ਇਹ ਸਭ ਲਿਖ ਦਿਤਾ ਹੋਵੇ।

ਜੇਲ੍ਹ ਨਿਯਮਾਂ ਆਧੀਨ ਰਾਜਸੀ ਕੈਦੀਆਂ ਦੀਆਂ ਖਾਸ-ਖਾਸ ਖਬਰਾਂ ਉਪਰ ਤੀਕ ਪੁਚਾਈਆਂ ਜਾਂਦੀਆਂ ਸਨ ਅਤੇ ਸਾਲ ਵਿਚ ਦੋ ਵਾਰੀ ਜੇਲ੍ਹ ਰਿਪੋਰਟਾਂ (ਜੁਲਾਈ ਅਤੇ ਜਨਵਰੀ) ਵਿਚ ਹੋਰਨਾਂ ਗੱਲਾਂ ਤੋਂ ਇਲਾਵਾ ਇਨ੍ਹਾਂ ਦੇ ਵਿਹਾਰ, ਸੇਹਤ ਅਤੇ ਖਰਚ ਬਾਰੇ ਵੀ ਜ਼ਿਕਰ ਕੀਤਾ ਜਾਂਦਾ ਸੀ। ਇਸ ਤਰ੍ਹਾਂ 'ਸਰਕਾਰੀ ਤੌਰ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਗੁਜ਼ਰ-ਜਾਣ' ਦੀ ਖਬਰ ਤੋਂ ਬਾਅਦ ਦੋ ਵੇਰ (ਜਨਵਰੀ/ਜੁਲਾਈ) ਜੇਲ੍ਹ ਰਿਪੋਰਟਾਂ ਚੀਫ ਕਮਿਸ਼ਨਰ ਤਕ ਭੇਜੀਆਂ ਗਈਆਂ ਸਨ। ਏਨੀਂ ਜਾਣਕਾਰੀ ਦੇ ਬਾਵਜੂਦ ਚੀਫ ਕਮਿਸ਼ਨਰ, ਸਤਿਗੁਰੂ ਜੀ ਦੇ ਜੀਉਂਦਿਆਂ ਹੋਣ ਅਤੇ ਉਨ੍ਹਾਂ ਨੂੰ ਹੋਰ ਥਾਂ ਤੇ ਬਦਲ ਦਿਤੇ ਜਾਣ ਬਾਰੇ ਜਾਣਕਾਰੀ ਦੇਣਾ ਮਾਮੂਲੀ ਗੱਲ ਨਹੀਂ ਸੀ।

ਸਰ ਚਾਰਲਸ ਬਰਨਾਡ ਸੰਨ ੧੮੮੦ ਤੋਂ ੧੮੮੭ ਤੀਕ ਬਰਮਾ ਦਾ ਚੀਫ ਕਮਿਸ਼ਨਰ ਰਿਹਾ ਸੀ। ਇਸ ਦੌਰਾਨ ਕਈ ਵਾਰ ਉਸਦੇ ਸਾਹਮਣੇ ਸਤਿਗੁਰੂ ਰਾਮ ਸਿੰਘ ਜੀ ਦਾ ਮਸਲਾ ਪੇਸ਼ ਹੋਇਆ। ਪੰਜਾਬ ਵਿਚ ਕੂਕਿਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਵਿਚਕਾਰ ਖਤ-ਪੱਤਰ ਦਾ ਸਿਲਸਿਲਾ, ਰੋਕਣ ਦੇ ਅਨੇਕਾਂ ਸਰਕਾਰੀ ਯਤਨਾਂ ਦੇ ਬਾਵਜੂਦ ਵੀ ਜਾਰੀ ਰਿਹਾ।ਏਸੇ ਚੀਫ ਕਮਿਸ਼ਨਰ ਨੇ ਸਤਿਗੁਰੂ ਜੀ ਨੂੰ ਰੰਗੂਨ ਤੋਂ ਬਦਲ ਕੇ ਮਰਗੋਈ ਜੇਲ੍ਹ ਵਿਚ ਭੇਜ ਦਿਤਾ ਸੀ। ਮਰਗੋਈ ਜੇਲ੍ਹ ਵਿਚ ਬਦਲ ਦਿਤੇ ਜਾਣ ਤੋਂ ਛੇਤੀ ਹੀ ਮਗਰੋਂ ਮੀਰ ਸਿੰਘ ਕੂਕਾ ਸਤਿਗੁਰੂ ਜੀ ਦੇ ਕਮਰੇ ਵਿਚੋਂ ਫੜਿਆ ਗਿਆ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਨੂੰ ਮਰਗੋਈ ਤੋਂ ਵੀ ਹੋਰ ਦੂਰ 'ਟੇਬਲ-ਆਈਲੈਂਡ' ਵਿਚ ਬਦਲਣ ਬਾਰੇ ਵਿਚਾਰ ਕੀਤੀ ਗਈ। ਚੀਫ ਕਮਿਸ਼ਨਰ ਦੀ ਸਲਾਹ ਤੇ ਹੀ ਸਤਿਗੁਰੂ ਜੀ ਨੂੰ ਮਰਗੋਈ ਵਿਚ ਹੀ ਰਹਿਣ ਦਿਤਾ ਗਿਆ ਤਾਕਿ ਉਨ੍ਹਾਂ ਉਪਰ ਤਕੜਾਈ ਨਾਲ ਨਜ਼ਰ ਰਖੀ ਜਾ ਸਕੇ। ਇਹ ਸਭ ਗੱਲਾਂ ਦੱਸਣ ਦਾ ਭਾਵ ਇਹ ਹੈ ਕਿ ਬਰਮਾ ਦਾ ਚੀਫ ਕਮਿਸ਼ਨਰ ਸਤਿਗੁਰੂ ਰਾਮ ਸਿੰਘ ਜੀ ਤੋਂ ਚੰਗੀ ਤਰ੍ਹਾਂ ਵਾਕਿਫ ਸੀ। ਜੇਕਰ ਉਨ੍ਹਾਂ ਦਾ ਦੇਹਾਂਤ ਮਰਗੋਈ ਜੇਲ੍ਹ ਵਿਚ ੨੯ ਨਵੰਬਰ ਨੂੰ ਹੋ ਗਿਆ ਹੁੰਦਾ ਤਾਂ ਇਸ ਤੋਂ ਨੌਂ ਮਹੀਨੇ ਬਾਅਦ ੨੩ ਅਗਸਤ ੧੮੮੬ ਦੇ ਪੱਤਰ ਵਿਚ ਉਹ ਸਤਿਗੁਰੂ ਰਾਮ ਸਿੰਘ ਜੀ ਨੂੰ 'ਹੋਰ ਦੂਰ ਥਾਂ' ਤੇ ਬਦਲਣ ਬਾਰੇ ਕਿਸ ਤਰ੍ਹਾਂ ਲਿਖ ਸਕਦਾ ਸੀ?

ਸਰ ਚਾਰਲਸ ਬਰਨਾਡ ਦਾ ਇਹ ਪੱਤਰ ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਜੇਲ੍ਹ ਵਿਚ ੨੯ ਨਵੰਬਰ ਨੂੰ ਗੁਜ਼ਰ ਜਾਣ ਦੀ ਸਰਕਾਰੀ ਖਬਰ ਨੂੰ ਝੂਠਾ ਸਿਧ ਕਰਦਾ ਹੈ।

## ਸਰਕਾਰੀ ਰਿਕਾਰਡਾਂ ਵਿਚ ਮਤਭੇਦ

**(ੳ) ਬਰਮਾ ਜੇਲ੍ਹ ਰਿਪੋਰਟ ੧੮੮੫**—ਹੈਰਾਨੀ ਵਾਲੀ ਗੱਲ ਹੈ ਕਿ ਸਰਕਾਰੀ ਰਿਕਾਰਡਾਂ ਵਿਚ ਵੀ ਸਤਿਗੁਰੂ ਜੀ ਦੇ ਗੁਜ਼ਰ ਜਾਣ ਬਾਰੇ ਕਾਫੀ ਮਤਭੇਦ ਮਿਲਦਾ ਹੈ। ਸਾਲ ੧੮੮੫ ਦੀ ਜੇਲ੍ਹ ਰਿਪੋਰਟ ਇਸ ਗੱਲ ਦਾ ਖਾਸ ਸਬੂਤ ਹੈ। ਇਸ ਜੇਲ੍ਹ ਰਿਪੋਰਟ ਦੀ ਸਟੇਟਮੈਂਟ ਦੇ Appendix No. XVI-vital ਵਿਚ ਸਾਲ ੧੮੮੫ ਦੇ ਦੌਰਾਨ ਬਰਮਾ ਜੇਲ੍ਹਾਂ ਵਿਚ, ਵੱਖ-ਵੱਖ ਬਿਮਾਰੀਆਂ ਨਾਲ ਗੁਜਰੇ ਕੈਦੀਆਂ ਦਾ ਬਿਉਰਾ ਦਰਜ ਹੈ, ਪਰ ਮਰਗੋਈ ਜੇਲ੍ਹ ਵਿਚ ਸੰਨ ੧੮੮੫ ਦੇ ਦੌਰਾਨ 'ਡਾਇਰੀਆ' ਨਾਲ ਕਿਸੇ ਦੇ ਵੀ ਗੁਜ਼ਰ

ਜਾਣ ਦਾ ਕੋਈ ਜ਼ਿਕਰ ਨਹੀਂ ਹੈ, ਇਹ ਖਾਨਾ ਖਾਲੀ ਛਡਿਆ ਹੋਇਆ ਹੈ। ਇਸ ਤੋਂ ਸਾਬਤ ਹੁੰਦਾ ਹੈ ਕਿ ਨਵੰਬਰ ੧੮੮੫ ਵਿਚ 'ਡਾਇਰੀਆ' ਨਾਲ ਸਤਿਗੁਰੂ ਜੀ ਦੇ ਦੇਹਾਂਤ ਵਾਲੀ ਗੱਲ ਬਿਲਕੁਲ ਝੂਠ ਸੀ।

**(ਅ) ਸਿਵਲ ਸਰਜਨ ਦੀ ਰਿਪੋਰਟ**—ਮਰਗੋਈ ਜੇਲ੍ਹ ਦੇ ਸਿਵਲ ਸਰਜਨ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ 'ਸਸਕਾਰ ਕਰਨ' ਦੀ ਖਬਰ ਵੀ ਗੌਰ ਕਰਨ ਵਾਲੀ ਹੈ। ਸਿਵਲ ਸਰਜਨ ਆਪਣੀ ੨ ਦਸੰਬਰ ੧੮੮੫ ਦੀ ਰਿਪੋਰਟ ਵਿਚ ਲਿਖਦਾ ਹੈ—"(ਸਤਿਗੁਰੂ ਜੀ ਦਾ) ਸਸਕਾਰ ਅਤੇ ਅਸਥੀਆਂ ਦਾ ਨਦੀ ਵਿਚ ਜਲ-ਪਰਵਾਹ ਚੁਪਚਾਪ ਢੰਗ ਨਾਲ ਕੀਤਾ ਗਿਆ।"

ਸਵਾਲ ਉਠਦਾ ਹੈ ਕਿ ਅਗਰ ਸਤਿਗੁਰੂ ਰਾਮ ਸਿੰਘ ਜੀ ਵਾਸਤਵ ਵਿਚ ਚੜ੍ਹਾਈ ਕਰ ਗਏ ਸੀ ਤਾਂ ਫਿਰ 'ਸਸਕਾਰ ਅਤੇ ਫੁੱਲਾਂ ਨੂੰ' ਚੁੱਪ ਚਾਪ ਦਰਿਆ ਵਿਚ ਜਲ-ਪਰਵਾਹ ਕਰਨ ਦਾ ਕੀ ਤੁਕ ਸੀ? ਬਰਮਾ ਜੇਲ੍ਹ ਵਿਚ ਹੋਰ ਵੀ ਕਈ ਰਾਜਸੀ ਕੈਦੀਆਂ ਦੀ ਮੌਤ ਹੁੰਦੀ ਰਹੀ ਸੀ, ਪਰ ਕਿਸੇ ਦੇ ਸਸਕਾਰ ਵੇਲੇ ਇਸ ਤਰ੍ਹਾਂ ਦੀ 'ਚੁਪ' ਨਹੀਂ ਸੀ ਵਰਤੀ ਗਈ। ਇਹ 'ਚੁਪ' ਸਤਿਗੁਰੂ ਰਾਮ ਸਿੰਘ ਵੇਲੇ ਹੀ ਕਿਉਂ ਧਾਰੀ ਗਈ? ਮਰਗੋਈ ਜੇਲ੍ਹ ਭਾਰਤ ਤੋਂ ਬਹੁਤ ਦੂਰ ਹੈ ਅਤੇ ਓਥੇ ਨਾਮਧਾਰੀ ਸਿੱਖਾਂ ਦੀ ਵਸੋਂ ਵੀ ਨਹੀਂ, ਜਿਸ ਦੇ ਭੜਕ ਪੈਣ ਦਾ ਸਰਕਾਰ ਨੂੰ ਡਰ ਹੋ ਸਕਦਾ ਹੋਵੇ। 'ਚੁਪ ਚਾਪ' ਜੇਲ੍ਹ ਵਿਚ ਸਸਕਾਰ ਕਰਨ ਵਿਚ ਭੇਦ ਵਾਲੀ ਗੱਲ ਹੀ ਜਾਪਦੀ ਹੈ। ਗੱਲ ਕੀ—ਸਿਵਲ ਸਰਜਨ ਵਲੋਂ ਭੇਜੀ ਗਈ 'ਦੇਹਾਂਤ ਦੀ ਰਿਪੋਰਟ' ਪਹਿਲੋਂ ਤੋਂ ਮਿਥੀ ਹੋਈ ਵਿਉਂਤ ਦਾ ਹੀ ਨਤੀਜਾ ਸੀ, ਜਿਸਦਾ ਅਸਲ ਮਨੋਰਥ ਪੰਜਾਬ ਵਿਚ ਰਹਿੰਦੇ ਨਾਮਧਾਰੀ ਸਿੱਖਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਤੋਂ ਵਾਂਝਿਆਂ ਕਰਨਾ ਸੀ। ਸਰਕਾਰ ਸਮਝਦੀ ਸੀ ਕਿ ਉਨ੍ਹਾਂ ਦੇ ਦੇਹਾਂਤ ਦੀ ਖਬਰ ਮਿਲਣ ਤੋਂ ਬਾਅਦ ਕੂਕੇ ਬਰਮਾ ਵਲ ਆਉਣਾ ਆਪੇ ਹੀ ਬੰਦ ਕਰ ਦੇਣਗੇ ਅਤ ਪੰਜਾਬ ਵਿਚ ਚਲ ਰਿਹਾ 'ਕੂਕਾ ਅੰਦੋਲਨ' ਹੌਲੀ ਹੌਲੀ ਖਤਮ ਹੋ ਜਾਏਗਾ।

**ਵਕਤ ਦੀ ਨਜ਼ਾਕਤ**

ਇਹ ਉਹ ਵਕਤ ਸੀ, ਜਦੋਂ ਅੰਗਰੇਜ਼ ਸਰਕਾਰ ਅਤਿ ਔਖੇ ਸਮੇਂ ਚੋਂ ਲੰਘ ਰਹੀ ਸੀ। ਰੂਸ ੧੮੭੮ ਵਿਚ 'ਬਰਲਿਨ ਕਾਂਗਰਸ' ਵਿਚ ਹੋਈ ਨਮੋਸ਼ੀ ਤੋਂ ਸਖਤ ਔਖਾ ਸੀ ਅਤੇ ਉਹ ਬਦਲਾ ਲੈਣ ਦਾ ਢੁਕਵਾਂ ਵਕਤ ਲਭ ਰਿਹਾ ਸੀ। ਭਾਰਤ ਦੇ ਕਈ ਸੂਬੇ—ਗਵਾਲੀਅਰ, ਪੰਜਾਬ, ਦਿੱਲੀ ਦੇ ਮੁਗਲ ਬਾਦਸ਼ਾਹ ਦੇ ਰਿਸ਼ਤੇਦਾਰ, ਕਸ਼ਮੀਰ ਅਤੇ ਕਾਬਲ ਸਾਰੇ ਹੀ ਅੰਗਰੇਜ਼ਾਂ ਵਿਰੁਧ ਰੋਸ ਨਾਲ ਭਰੇ ਹੋਏ ਸਨ ਅਤੇ ਕਿਸੇ ਐਸੇ ਮੌਕੇ ਦੀ ਤਾੜ ਵਿਚ ਸਨ, ਜਦੋਂ ਕਿ ਉਹ ਬਦੇਸ਼ੀ ਸਰਕਾਰ ਨੂੰ ਤਕੜੀ ਸੱਟ ਮਾਰ ਸਕਣ। ਇਨ੍ਹਾਂ ਸਾਰਿਆਂ ਸੂਬਿਆਂ ਦੇ ਨੁਮਾਇੰਦੇ ਰੂਸ ਸਰਕਾਰ ਤੋਂ ਮਦਦ ਲੈਣ ਲਈ ਗੱਲਬਾਤ ਕਰ ਰਹੇ ਸਨ। ਏਸੇ ਦੌਰਾਨ ਇਕ ਕੂਕਾ ਬਨਾਰਸੀ ਦਾਸ, ਮਹਾਰਾਜਾ ਦਲੀਪ ਸਿੰਘ ਨੂੰ ਇੰਗਲੈਂਡ ਵਿਚ ਜਾ ਕੇ ਮਿਲਿਆ। ਮਹਾਰਾਜਾ ਦਲੀਪ ਸਿੰਘ ਅੰਗਰੇਜ਼ਾਂ ਵਲੋਂ ਨਿਆਂ ਨਾ ਮਿਲਣ ਕਰਕੇ ਕਾਫੀ ਸਮੇਂ ਤੋਂ ਨਾਰਾਜ ਸੀ ਅਤੇ ਵਾਪਸ ਹਿੰਦੁਸਤਾਨ ਆਉਣਾ ਚਾਹੁੰਦਾ ਸੀ। ਬਨਾਰਸੀ ਦਾਸ ਕੂਕੇ ਦੀ ਪ੍ਰੇਰਨਾ ਦਾ ਇਹ ਅਸਰ ਹੋਇਆ ਕਿ ਮਹਾਰਾਜੇ ਵਿਚ ਹਿੰਦੁਸਤਾਨ ਵਾਪਸ ਪਰਤਣ ਅਤੇ ਮੁੜ ਸਿੱਖੀ ਧਾਰਨ ਕਰਨ ਦੀ ਇੱਛਾ ਪਰਬਲ ਹੋ ਗਈ। ਮਹਾਰਾਜਾ ਦਲੀਪ ਸਿੰਘ ਇਸ ਤੋਂ ਇਤਨਾ ਪ੍ਰਭਾਵਤ ਹੋਇਆ ਕਿ ਉਸ ਨੇ ਬਨਾਰਸੀ ਦਾਸ ਕੂਕੇ ਨੂੰ ਇਕ ਤਰ੍ਹਾਂ ਆਪਣਾ 'ਗੁਰੂ' ਹੀ ਮਨ ਲਿਆ। ਸਰਕਾਰੀ ਰਿਕਾਰਡਾਂ ਵਿਚ ਵੀ ਬਨਾਰਸੀ ਦਾਸ ਕੂਕੇ ਦੇ ਬਾਅਦ 'ਮਹਾਰਾਜਾ ਦਲੀਪ ਸਿੰਘ ਦਾ ਗੁਰੂ' ਲਿਖਿਆ ਮਿਲਦਾ ਹੈ। ਇਸ ਤਰ੍ਹਾਂ ਮਹਾਰਾਜਾ ਵੀ ਪੰਜਾਬ ਪਰਤਣ ਦੀਆਂ ਤਿਆਰੀਆਂ ਵਿਚ ਲਗ ਗਿਆ। ਪੰਜਾਬ ਸਰਕਾਰ ਨੂੰ ਇਹ ਖਬਰਾਂ ਮਿਲ ਰਹੀਆਂ ਸਨ ਕਿ 'ਕੂਕੇ ਅਤੇ ਨਿਹੰਗ' ਦਲੀਪ ਸਿੰਘ ਮਹਾਰਾਜੇ ਦੀ ਮਦਦ ਲਈ ਉਤਾਵਲੇ ਹਨ।

ਸਤਿਗੁਰੂ ਰਾਮ ਸਿੰਘ ਜੀ ਦਾ ਬਰਮਾ ਜੇਲ੍ਹ ਵਿਚੋਂ ਹੀ ਰੂਸ ਸਰਕਾਰ ਨਾਲ ਖਤ-ਪੱਤਰਾਂ ਰਾਹੀਂ ਸਬੰਧ ਕਾਇਮ ਸੀ। ਇਹ ਸੰਪਰਕ, ਸਤਿਗੁਰੂ ਜੀ ਨੂੰ ਰੰਗੂਨ ਤੋਂ ਮਰਗੋਈ ਜੇਲ੍ਹ ਵਿਚ ਬਦਲ ਦਿਤੇ ਜਾਣ, ਅਤੇ ਸਖਤ ਪਹਿਰੇ ਲਗਾਏ ਜਾਣ ਦੇ ਬਾਵਜੂਦ ਵੀ ਨਾ ਟੁਟ ਸਕਿਆ। ਇਸ ਲਈ ਅੰਗਰੇਜ਼ੀ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖਾਂ ਨਾਲੋਂ ਸੰਪਰਕ ਤੋੜਨ ਲਈ 'ਗੁਜਰ ਜਾਣ' ਦੀ ਝੂਠੀ ਖਬਰ ਘੜ ਕੇ, ਉਨ੍ਹਾਂ ਨੂੰ ਚੁਪ ਚਾਪ ਕਿਸੇ ਦੁਰੇਡੀ ਥਾਂ ਤੇ ਬਦਲ ਦਿਤਾ। ਇਸ ਤਰ੍ਹਾਂ ਸਰਕਾਰ ਖਤ-ਪੱਤਰ ਦੇ ਸਿਲਸਿਲੇ ਨੂੰ ਤਾਂ ਬੰਦ ਕਰਨ ਵਿਚ ਕਾਮਯਾਬ ਹੋ ਗਈ, ਪਰ ਪੰਜਾਬ ਵਿਚ ਨਾਮਧਾਰੀ ਸਿੱਖਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਗੁਜਰ ਜਾਣ ਦਾ ਯਕੀਨ ਨਹੀਂ ਕਰਵਾ ਸਕੀ। ਕਿਉਂਕਿ ਸਤਿਗੁਰੂ ਜੀ ਦੇਹ ਕਰਕੇ ਜੀਉਂਦੇ ਸਨ, ਏਸ ਲਈ ਸਾਲ ੧੮੮੫ ਦੀ ਜੇਲ੍ਹ ਰਿਪੋਰਟ ਸਟੇਟਮੈਂਟ ਵਿਚ 'ਡਾਇਰੀਆ ਨਾਲ ਹੋਈ ਮੌਤ' ਗਿਣੀ ਨਹੀਂ ਸੀ ਗਈ, ਜੋ ਸੁਭਾਵਿਕ ਹੀ ਸੀ।

**ਮਰਦਮ-ਸ਼ੁਮਾਰੀ—੧੮੯੧ ਦੀ ਰਿਪੋਰਟ**

ਸੰਨ ੧੮੯੧ ਦੀ ਮਰਦੱਮ-ਸ਼ੁਮਾਰੀ ਰਿਪੋਰਟ Census Report—1891, volume XIX, Part-I,—by E.D. Maclegan) ਦੇ ਪੰਨਾ ੧੭੦ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਦੇਹਾਂਤ ਮਰਗੋਈ ਦੀ

ਬਜਾਏ ਰੰਗੂਨ ਵਿਖੇ "੧੮੮੭ ਜਾਂ ੧੮੮੮" ਦਰਜ ਹੈ। "੧੮੮੭ ਜਾਂ ੧੮੮੮" ਲਿਖਿਆ ਸਿਧ ਕਰਦਾ ਹੈ ਕਿ ਸਰਕਾਰੀ ਅਫਸਰਾਂ ਨੂੰ ਵੀ ਨਵੰਬਰ ੧੮੮੫ ਵਿਚ ਸਤਿਗੁਰੂ ਜੀ ਦੇ ਗੁਜ਼ਰ ਜਾਣ ਦਾ ਯਕੀਨ ਨਹੀਂ ਸੀ, ਅਤੇ ਉਹ ਆਪ ਵੀ ਹਨੇਰੇ ਵਿਚ ਟਪਲੇ ਲਾ ਰਹੇ ਸਨ।

## ਸਤਿਗੁਰੂ ਹਰੀ ਸਿੰਘ ਜੀ ਵਲੋਂ 'ਦੇਹਾਂਤ' ਦੀ ਖਬਰ ਦਾ ਖੰਡਨ

ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਜੇਲ੍ਹ ਵਿਚ 'ਗੁਜ਼ਰ ਜਾਣ' ਦੀ ਸਰਕਾਰੀ ਖਬਰ ਤੋਂ ਬਾਅਦ, ਜੋ ਬਸਤ੍ਰ ਸਰਕਾਰ ਵਲੋਂ ਸਤਿਗੁਰੂ ਹਰੀ ਸਿੰਘ ਜੀ (ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾ) ਨੂੰ ਵਾਪਸ ਕੀਤੇ ਗਏ ਸਨ, ਇਤਨੇ ਭੀੜੇ ਅਤੇ ਛੋਟੇ ਸਨ ਕਿ ਉਨ੍ਹਾਂ ਨੇ ਵੇਖਦਿਆਂ ਹੀ ਇਸ ਸਰਕਾਰੀ ਖਬਰ ਤੇ ਯਕੀਨ ਕਰਨ ਤੋਂ ਨਾਂਹ ਕਰ ਦਿਤੀ। ਸਤਿਗੁਰੂ ਰਾਮ ਸਿੰਘ ਦਾ ਸਰੀਰ ਸਤਿਗੁਰੂ ਹਰੀ ਸਿੰਘ ਜੀ ਤੋਂ ਕਾਫੀ ਲੰਮਾਂ ਅਤੇ ਭਰਵਾਂ ਸੀ, ਪਰ ਵਾਪਸ ਕੀਤੇ ਕਪੜੇ ਤਾਂ ਸਤਿਗੁਰੂ ਹਰੀ ਸਿੰਘ ਜੀ ਨੂੰ ਵੀ ਨਹੀਂ ਸਨ ਪੂਰੇ ਆਉਂਦੇ। ਇਸ ਲਈ ਸਬੂਤ ਵਜੋਂ ਸਰਕਾਰ ਪਾਸੋਂ ਸਤਿਗੁਰੂ ਜੀ ਦੇ ਗੜਵੇ ਅਤੇ ਗੁਟਕੇ ਦੀ ਮੰਗ ਕੀਤੀ ਗਈ, ਜੋ ਸਰਕਾਰ ਪੂਰੀ ਨਾ ਕਰ ਸਕੀ।

ਇਕ ਵਾਰ ਸਤਿਗੁਰੂ ਹਰੀ ਸਿੰਘ ਜੀ ਨੇ ਪੰਜਾਬ ਦੀ ਸਪੈਸ਼ਲ ਪੁਲਿਸ ਬ੍ਰਾਂਚ ਦੇ ਅਫਸਰ ਨੂੰ ਗਲਬਾਤ ਦੇ ਦੌਰਾਨ ਦਸਿਆ ਕਿ "ਉਨ੍ਹਾਂ ਦਾ ਯਕੀਨ ਹੈ ਕਿ ਉਨ੍ਹਾਂ ਦੇ ਭਰਾ ਸਤਿਗੁਰੂ ਰਾਮ ਸਿੰਘ ਜੀ ਜੀਉਂਦੇ ਹਨ, ਪਰ ਉਨ੍ਹਾਂ ਨੂੰ ਕਿਤੇ ਬਦਲ ਦਿਤਾ ਗਿਆ ਹੈ।" ਸਰਕਾਰ ਵਲੋਂ ਇਸ ਖਬਰ ਦਾ ਖੰਡਨ ਨਹੀਂ ਕੀਤਾ ਗਿਆ।

## ਸੂਬਾ ਕਾਹਨ ਸਿੰਘ ਦੇ ਵਿਚਾਰ

ਮਹਾਰਾਣੀ ਵਿਕਟੋਰੀਆ ਦੀ ਤਾਜ ਪੋਸ਼ੀ ਦੇ ੫੦ ਸਾਲ ਪੂਰੇ ਹੋਣ ਦੀ ਖੁਸ਼ੀ ਵਿਚ ਸਾਰੇ ਸੰਸਾਰ ਵਿਚ 'ਗੋਲਡਨ ਜੁਬਲੀ-ਜਸ਼ਨ' ਮਨਾਏ ਗਏ ਅਤੇ ਬਹੁਤ ਸਾਰੇ ਕੈਦੀ ਰਿਹਾ ਕੀਤੇ ਗਏ। ੧੮੮੮ ਵਿਚ ਸੂਬਾ ਕਾਹਨ ਸਿੰਘ ਚੁਨਾਰ ਦੇ ਕਿਲ੍ਹੇ ਚੋਂ ਰਿਹਾ ਹੋ ਕੇ ਪੰਜਾਬ ਵਾਪਸ ਆ ਗਏ। ਪੰਜਾਬ ਦੀ ਖੁਫੀਆ ਰਿਪੋਰਟ ਵਿਚ ਦਰਜ ਹੈ ਕਿ ਸੂਬਾ ਕਾਹਨ ਸਿੰਘ ਨੇ ਕੂਕਿਆਂ ਨੂੰ ਦਸਿਆ ਕਿ—"ਗੁਰੂ ਰਾਮ ਸਿੰਘ ਜੀਉਂਦੇ ਹਨ ਅਤੇ ਛੇਤੀ ਹੀ ਪਰਤਣਗੇ।" ਇਨ੍ਹਾਂ ਖਬਰਾਂ ਦੇ ਸਰਕਾਰ ਤੀਕ ਪਹੁੰਚਣ ਕਰਕੇ ਹੀ ਮੌਲਮੀਨ (ਬਰਮਾ) ਵਿਚ ਨਜ਼ਰਬੰਦ ਸੂਬਾ ਲਖਾ ਸਿੰਘ ਦੀ ਰਿਹਾਈ ਨਾ ਹੋ ਸਕੀ।

## ਨਿਚੋੜ

ਸਾਲ ੧੮੮੫ ਦੀ ਜੇਲ੍ਹ ਰਿਪੋਰਟ, ਪੰਜਾਬ ਸਪੈਸ਼ਲ ਬ੍ਰਾਂਚ ਦੀਆਂ ਖੁਫੀਆ ਖਬਰਾਂ, ੧੮੯੧ ਦੀ 'ਮਰਦੱਮ ਸ਼ੁਮਾਰੀ' ਅਤੇ ਸਰ ਚਾਰਲਸ ਬਰਨਾਡ, ਚੀਫ ਕਮਿਸ਼ਨਰ ਬਰਮਾ ਦੇ ੨੩ ਅਗਸਤ ੧੮੮੬ ਦੇ ਪੱਤਰ ਆਦਿ ਦੀ ਘੋਖ ਕਰਨ ਤੋਂ ਇਹ ਗੱਲ ਸਾਬਤ ਹੋ ਜਾਂਦੀ ਹੈ ਕਿ ਸਤਿਗੁਰੂ ਰਾਮ ਸਿੰਘ ਦੇ 'ਦੇਹਾਂਤ' ਬਾਰੇ ਸਭ ਖਬਰਾਂ ਝੂਠੀਆਂ ਅਤੇ ਸੋਚ ਸਮਝ ਕੇ ਘੜੀਆਂ ਗਈਆਂ ਸਨ। ਵਾਸਤਵ ਵਿਚ ਸਤਿਗੁਰੂ ਰਾਮ ਸਿੰਘ ਜੀ ਦੇਹ ਕਰਕੇ ਜਿਉਂਦੇ ਸਨ, ਪਰ ਉਨ੍ਹਾਂ ਨੂੰ ਕਿਸੇ ਗੁਪਤ ਥਾਂ ਤੇ ਬਦਲ ਦਿਤਾ ਗਿਆ ਸੀ। ਬਾਅਦ ਵਿਚ, ਅਦਲਾ ਬਦਲੀ ਦੇ ਦੌਰਾਨ ਹੀ, ਸਤਿਗੁਰੂ ਜੀ ਮੌਕਾ ਪਾ ਕੇ ਅਗਿਆਤ ਅਸਥਾਨ ਨੂੰ ਨਿਕਲ ਗਏ।

ਇਤਿਹਾਸ ਸਦਾ ਖੋਜ ਦਾ ਮੁਥਾਜ ਹੁੰਦਾ ਹੈ ਅਤੇ ਖੋਜ ਕਰਨ ਤੇ ਹੋਰ ਵਿਸਥਾਰ ਨਾਲ ਪ੍ਰਮਾਣ ਲਭ ਸਕਦੇ ਹਨ। ਕੁਝ ਸਮਾਂ ਪਹਿਲਾਂ ਤੱਕ ਨਾਮਧਾਰੀ ਸਿੱਖਾਂ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਜੀਉਂਦੇ ਹੋਣ ਦੀ ਗੱਲ ਨੂੰ 'ਭਾਵਨਾਤਮਕ' ਰੂਪ ਵਿਚ ਸਮਝਿਆ ਜਾਂਦਾ ਸੀ, ਪਰ ਉਪਰ ਦਿਤੇ ਗਏ ਸਰਕਾਰੀ ਹਵਾਲਿਆਂ ਤੋਂ ਇਨ੍ਹਾਂ ਸਿੱਖਾਂ ਦੇ ਵਿਸ਼ਵਾਸ ਦਾ ਕਾਇਲ ਹੋਣਾ ਪੈਂਦਾ ਹੈ। ਅੱਜ ਵੀ ਨਾਮਧਾਰੀ ਸਿੱਖ, ਅੱਖਾਂ ਵਿਚ ਹੰਝੂ ਭਰੀ, ਆਪਣੇ ਚੀਨੀ ਵਾਲੇ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਡੀਕ ਵਿਚ ਉਸੇ ਤਰ੍ਹਾਂ ਆਸ ਲਗਾਏ ਬੈਠੇ ਹਨ ਜਿਵੇਂ ਇਹ ਕਲ੍ਹ ਦੀ ਗੱਲ ਹੋਵੇ।

# ਹਰਬਲਭ ਮੁੜ ਜੀਉ ਪਿਆ

ਹਰਬਲਭ ਮੁੜ ਜੀਉ ਪਿਆ ਹੈ । ਇਹ ਗਲ ਲੋਕਾਂ ਦੇ ਮੂੰਹ ਤੇ ਸੀ । ਅਸਲ ਵਿਚ ਹਰਭਲਬ ਮਰਿਆ ਹੀ ਨਹੀਂ ਸੀ । ਇਹ ਸਦਾ ਉਸ ਦੇ ਜੀਉਣ ਦੀ ਕਾਮਨਾ ਕਰਨ ਵਾਲੇ ਲੋਕਾਂ ਤੇ ਮਨਾਂ ਵਿਚ ਰਿਹਾ ਹੈ । ਪਰ - ਇਹ ਵੀ ਗਲ ਝੂਠੀ ਨਹੀਂ ਕਿ ਹਰਭਲਬ ਮੁੜ ਜੀਓ ਪਿਆ ਹੈ ।

ਪੁਰਾਣੇ ਸਿਆਣੇ ਕਹਿੰਦੇ ਹਨ ਕਿ "ਸੰਪੂਰਨ ਬ੍ਰਹਿਮੰਡ ਨਾਦਮਈ ਹੈ । ਨਾਦ ਸਰਬਵਿਆਪੀ ਹੈ ।" ਨਾਦ ਅਤੇ ਲੈਅ ਜਦੋਂ ਮਿਲਦੇ ਹਨ ਤਾਂ ਸੰਗੀਤ ਬਣਦਾ ਹੈ । ਹਜ਼ਾਰਾਂ ਸਾਲ ਪਹਿਲਾਂ ਤੋਂ ਸਾਡੇ ਦੇਸ਼ ਦੇ ਰਿਸ਼ੀਆਂ ਨੇ ਸੰਗੀਤ ਨੂੰ ਅਰਾਧਨਾ ਦਾ ਆਧਾਰ ਬਣਾਇਆ । ਭਾਰਤੀ ਸੰਗੀਤ ਨੇ ਜਗਤ ਨੂੰ ਰਾਗਾਂ ਦੀ ਦਾਤ ਦਿਤੀ । ਪੰਜਾਬ ਵਿਚ ਮੁਢਲੇ ਵੇਦ ਰਚੇ ਗਏ ਤੇ ਰਾਗ ਵੀ ਪੰਜਾਬ ਨੇ ਹੀ ਭਾਰਤ ਨੂੰ ਦਿਤੇ । ਦੁਨੀਆ ਦਾ ਇਕੋ ਇਕ ਧਾਰਮਕ ਗ੍ਰੰਥ ਜੋ ਸੰਪੂਰਨ ਰਾਗ ਅਤੇ ਕਾਵਿ ਉਤੇ ਆਧਾਰਤ ਹੈ "ਆਦਿ ਸ੍ਰੀ ਗ੍ਰੰਥ ਸਾਹਿਬ" ਪੰਜਾਬ ਵਿਚ ਹੀ ਰਚਿਆ ਗਿਆ । ਸਮੇਂ ਦੇ ਉਥਲ ਪੁਥਲਾਂ ਬਾਦ ਜਦੋਂ ਇਹ ਕਲਾ ਪੰਜਾਬ ਚੋਂ ਅਲੋਪ ਹੋ ਰਹੀ ਸੀ ਤਾਂ ਇਕ ਨਾਮ ਐਸਾ ਸੀ ਜੋ ਰਾਗ-ਸੰਗੀਤ ਦਾ ਪ੍ਰਾਇਵਾਚੀ ਹੋ ਗਿਆ । ਉਹ ਸੀ ਹਰਬਲਭ । ਜੇ ਕਿਤੇ ਰਾਗ ਵਿਚ ਇਕ ਦੋ ਬੰਦਸ਼ਾਂ ਕਿਸੇ ਨੇ ਗਾ ਦਿਤੀਆਂ ਤਾਂ ਲੋਕਾਂ ਕਹਿਣਾ ਹਰਭਲਬ ਹੋ ਰਿਹਾ ਹੈ । ਅਖੇ ਹਰਭਲਬ ਕੀ ਹੁੰਦਾ ਹੈ ? ਇਹ ਜੀ ਪੱਕੇ ਰਾਗ ਨੂੰ ਕਹਿੰਦੇ ਹਨ । ਸੁਆਮੀ ਹਰਵਲਭ ਜਿਨ੍ਹਾਂ ਨੇ ਆਪਣੇ ਗੁਰੂ ਸਵਾਮੀ ਤਲਜਾਗਿਰ ਦੀ ਬਰਸੀ ਤੇ ੧੯੭੫ ਤੋਂ ਰਾਗੀਆਂ ਨੂੰ ਇਕੱਠੇ ਕਰ ਕੇ ਇਸ ਮੇਲੇ ਦੀ ਪਰੰਪਰਾ ਤੋਰੀ ਤੇ ਵਿਕਸਤ ਕੀਤੀ ਉਸ ਮਹਾਂ ਪੁਰਖ ਦਾ ਨਾਮ ਰਾਗ ਸਰੂਪ ਹੀ ਹੋ ਜਾਣਾ ਇਸ ਤੋਂ ਵਡੀ ਪ੍ਰਾਪਤੀ ਕੀ ਹੋ ਸਕਦੀ ਹੈ ।

ਰੂਸੀ ਵਿਦਵਾਨ ਗੋਰਕੀ ਨੇ ਕਿਹਾ ਹੈ ਕਿ "ਇਕ ਸੋਹਣੀ ਕੌਮ ਚੰਗੀ ਤਰ੍ਹਾਂ ਗਾ ਸਕਦੀ ਹੈ । ਉਹ ਕੌਮ ਜਿਹੜੀ ਜ਼ਿੰਦਗੀ ਲਈ ਪਿਆਰ ਨਾਲ ਭਰਪੂਰ ਹੈ ।"

ਤੇ ਉਹ ਹੋਰ ਕਿਹੜੀ ਕੌਮ ਹੈ ਜੋ ਪੰਜਾਬੀਆਂ ਤੋਂ ਵੱਧ ਪਿਆਰ ਨਾਲ ਭਰਪੂਰ ਹੋਵੇ । ਜਿਦੇ, ਜਮਨੇ-ਮਰਨੇ ਅਤੇ ਸ਼ਾਦੀਆਂ ਬਗੈਰ ਗਾਣੇ ਦੇ ਸੰਪੂਰਨ ਹੀ ਨਹੀਂ ਹੁੰਦੇ ।

ਹਰਬਲਭ ਦਾ ਸੰਗੀਤ ਮੇਲਾ ਸਮੇਂ ਦੀਆਂ ਮਜਬੂਰੀਆਂ ਜਾਂ ਮਨੁਖੀ ਬੇਬਸੀਆਂ ਦੇ ਸਨਮੁਖ ਅੱਜ ਤੋਂ ਪੰਜ ਸਾਲ ਪਹਿਲਾਂ ਸਮਾਪਤ ਹੋ ਗਿਆ ਸੀ ਪਰ ਉਂਜ ਇਹ ਲਗਾਤਾਰ ਲੋਕਾਂ ਦੇ ਮਨਾਂ ਵਿਚ ਰਿਹਾ ਹੈ । ਹਮੇਸ਼ਾ ਲੋਕਾਂ ਇਸ ਨੂੰ ਯਾਦ ਕੀਤਾ । ਇਹ ਹੁਮ ਹੁਮਾ ਕੇ ਜਲੰਧਰ ਦੇ ਦੇਵੀ ਤਲਾਬ



ਹਰਬਲਭ ਵਿਚ ਉਸਤਾਦ ਅਮਜਦ ਅਲੀ ਸਰੋਦਵਾਦਨ ਕਰਦੇ ਹੋਏ । ਤਬਲੇ ਤੇ ਸੁਖਵਿੰਦਰ ਸਿੰਘ

ਤੇ ਗਏ ਵੀ ਅਤੇ ਇਕ ਦੋ ਵਾਰ ਤਾਂ ਉਥੇ ਗਾਣੇ ਦੀ ਆਪ ਹੀ ਬੈਠਕ ਕਰ ਕੇ ਵੀ ਆਏ ਪਰ ਪੁਰਾਣੇ ਵੇਲਿਆਂ ਨੂੰ ਯਾਦ ਕਰਕੇ ਝੂਰ ਛਡਦੇ।

ਅਤੇ ਦਸੰਬਰ੧੯੮੯ ਦੇ ਅੰਤਲੇ ਦਿਨੀਂ ਜਦੋਂ ਸਰਦੀ ਦਾ ਪ੍ਰਕੋਪ ਸਿਖਰ ਤੇ ਸੀ, ਜਦੋਂ ਲੋਕ ਅੰਗੀਠੀਆਂ ਦੇ ਅਗੋਂ ਉਠਣਾ ਮੌਤ ਸਮਝਦੇ ਸਨ ਜਲੰਧਰ ਦੇ ਆਕਾਸ਼ ਤੇ ਮੁੜ ਸੁਰ ਲਹਿਰਾਂ ਗੂੰਜ ਉਠੀਆਂ। ੨੧, ੨੨, ੨੩ ਦਸੰਬਰ ਦੀਆਂ ਰਾਤਾਂ ਨੂੰ ਜਿਹੜੇ ਲੋਕ ਦੇਵੀ ਤਾਲਾਬ ਦੇ ਕੰਢੇ ਬਣੇ ਪੰਡਾਲ ਵਿਚ ਪਹੁੰਚ ਗਏ ਉਹ ਪਨਾਹਗਾਹ ਵਿਚ ਪਹੁੰਚ ਗਏ। ਪਨਾਹਗਾਹ ਜਿਸ ਨੂੰ ਅੰਗਰੇਜ਼ੀ ਦੇ ਵਿਦਵਾਨ ਐਮਰਸਨ ਨੇ ਬਿਆਨਿਆ ਹੈ।

"ਸੰਗੀਤ ਇਕ ਪਨਾਹਗਾਹ ਹੈ। ਉਹ ਸਾਨੂੰ ਯਥਾਰਥ ਵਿਚੋਂ ਕੱਢ ਕੇ ਇਕਲਵਾਂਜੇ ਲੈ ਜਾਂਦਾ ਹੈ ਤੇ ਸਾਡੇ ਕੰਨਾਂ ਵਿਚ ਹੌਲੀ ਹੌਲੀ ਹਲਕੇ ਭੇਦ ਦਸਦਾ ਹੈ। ਅਸੀਂ ਕੌਣ ਹਾਂ ਕਾਹਦੇ ਲਈ ਆਏ ਹਾਂ? ਕਿਥੇ ਨੂੰ ਹਾਂ?"

## ਉਤਰੀ ਖੇਤਰ ਕੇਂਦਰ

ਇਹ ਗਲ ਕਿਵੇਂ ਵਾਪਰ ਗਈ? ਉਤਰੀ ਖੇਤਰ ਸਭਿਆਚਾਰਕ ਕੇਂਦਰ ਪਟਿਆਲਾ ਦੇ ਅਹਿਸਾਸ ਨਾਲ। ਇਸ ਕੇਂਦਰ ਦੀ ਡਾਇਰੈਕਟਰ ਸ੍ਰੀਮਤੀ ਗੀਤਿਕਾ ਕਲ੍ਹਾ ਨੇ ਸੋਵੀਨਰ ਦੀ ਭੂਮਿਕਾ ਵਿਚ ਲਿਖਿਆ ਹੈ ਕਿ "ਇਕ ਸਭਿਆਚਾਰਕ ਕੇਂਦਰ ਦੀ ਨਿਰਦੇਸ਼ਕਾ ਹੋਣ ਦੇ ਨਾਤੇ ਸੁਆਮੀ ਹਰਭਲਬ ਦੁਆਰਾ ਜਗਾਏ ਸਦੀ ਪੁਰਾਣੇ ਦੀਪ ਨੂੰ ਟਿਮਟਮਾਉਂਦੇ ਤੇ ਬੁਝਦੇ ਵੇਖ ਕੇ ਬਹੁਤ ਦੁਖ ਹੋਇਆ। ਪਿਛਲੇ ਦੋ ਸਾਲਾਂ ਤੋਂ ਇਸ ਦੀਪ ਨੂੰ ਮੁੜ ਜਗਾਉਣ ਲਈ ਅਸਾਂ ਜਤਨ ਕੀਤੇ। ਅੰਤ ਨੂੰ ਇਸ ਸਾਲ ਵਿਚ ਅਸੀਂ ਸਫਲ ਹੋਏ"......ਹਰਬਲਭ ਮੇਲਾ ਕਿਸੇ ਸਭਾ ਜਾਂ ਸੰਸਥਾ ਦਾ ਨਹੀਂ, ਇਹ ਸ਼ਾਸਤਰੀ ਸੰਗੀਤ ਦੇ ਕਲਾਕਾਰਾਂ ਦਾ ਮੇਲਾ ਹੈ। ਇਹ ਭਾਰਤ ਦੀ ਮਹਾਨ ਸੰਗੀਤ ਕਲਾ ਦੇ ਪ੍ਰੇਮੀਆਂ ਦਾ ਮੇਲਾ ਹੈ। ਅਸਲ ਵਿਚ ਇਹ ਉਹਨਾਂ ਦਾ ਕੰਮ ਹੈ ਕਿ ਉਹ ਸੰਗੀਤ ਸੰਮੇਲਨਾਂ ਦੀ ਪਰੰਪਰਾ ਨੂੰ ਕਾਇਮ ਰਖਣ।

ਪੰਜਾਬ ਕਤਲਗਾਹ ਤਾਂ ਬਣਿਆ ਹੈ। ਰੋਜ਼ ਹੁੰਦੀਆਂ ਮੌਤਾਂ ਨਾਲ ਅੱਖਾਂ ਵਿਚ ਹੰਝੂ ਤਾਂ ਅਟਕੇ ਪਏ ਹਨ ਪਰ ਇਹ ਵੀ ਸੱਚ ਹੈ ਕਿ ਇਥੇ ਬਰਾਤਾਂ ਨਾਲ ਅਜੇ ਵੀ ਭੰਗੜੇ ਪੈਂਦੇ ਰਹੇ ਕਵ ਲੀਆਂ ਦੇ ਪ੍ਰੋਗਰਾਮ ਹੁੰਦੇ ਤੇ ਬਦੇਸ਼ੀ ਦੇਸਾਂ ਦੇ ਸਭਿਆਚਾਰਕ ਨਾਚਿਆਂ ਦੇ ਸਵਾਗਤ ਵੀ ਹੁੰਦੇ ਹਨ—ਇਕੋ ਖਤਰਾ ਹਰਬਲਭ ਨੂੰ ਸੀ। ਨਾਰਥ ਜ਼ੋਨ ਸੈਂਟਰ ਦੀ ਮਾਇਆ ਨਾਲ ਉਹ ਵੀ ਦੂਰ ਹੋ ਗਿਆ।

## ਸੁਪਨਾ ਸਾਕਾਰ

ਦਸੰਬਰ ੨੧, ੨੨, ੨੩ ਤੋਂ ਥੋਹੜੇ ਦਿਨ ਪਹਿਲਾਂ ਹੀ ਆਵਾਈ ਉਠੀ ਕਿ ਹਰਬਲਭ ਹੋ ਰਿਹਾ ਹੈ। ਹੌਲੀ ਹੌਲੀ ਅਖਬਾਰਾਂ ਰਾਹੀਂ ਤੇ ਬੈਨਰਾਂ ਰਾਹੀਂ ਹਵਾ ਫੈਲੀ। ਸੁਪਨਾ ਹਕੀਕਤ ਬਨਣ ਲਗਾ।

ਪਹਿਲੇ ਦਿਨ ਬਾਰਸ਼ ਨੇ ਦੋ ਘੰਟੇ ਪ੍ਰੋਗਰਾਮ ਲੇਟ ਕੀਤਾ ਪਰ ਹੋਟਲਾਂ ਦੇ ਦੁਆਰਾਂ ਅਗੇ ਆਪਣੇ ਮਹਿਬੂਬ ਕਲਾਕਾਰਾਂ ਨੂੰ ਦੇਖਣ ਵਾਲਿਆਂ ਦੀਆਂ ਭੀੜਾਂ ਜਮ੍ਹਾਂ ਹੋ ਗਈਆਂ ਸਨ। ਹਰਬਲਭ ਦਾ ਆਪਣਾ ਮਾਹੌਲ ਰਿਹਾ ਹੈ। ਵੱਡੇ ਵੱਡੇ ਕਲਾਕਾਰਾਂ ਦੁਆਲੇ ਪਰਸੰਸਕਾਂ ਦੇ ਝੁਰਮਟ, ਪੰਜਾਬ ਦੇ ਸਭ ਪਸਿਓਂ ਆਏ ਪ੍ਰਾਹੁਣਿਆਂ ਨਾਲ ਭਰੇ ਹੋਏ ਘਰ, ਰਾਗ ਦੀਆਂ ਖੁਸ਼ਬੋਆਂ ਸੁੰਘਦੇ ਬਜ਼ੁਰਗ, ਸਰਦ ਰਾਤਾਂ ਵਿਚ ਕੰਬਲਾਂ ਦੀਆਂ ਬੁਕਲਾਂ ਵਿਚ ਰਾਗ ਨਾਲ ਮੁੰਗਫਲੀ ਦੀਆਂ ਡੋਡੀਆਂ ਤੋੜਦੇ ਸਰੋਤੇ, ਖੁਲ੍ਹਾ ਲੰਗਰ, ਚਾਹ ਦੀਆਂ ਦੁਕਾਨਾਂ ਤੇ ਰੰਗ ਬਰੰਗੇ ਲਿਬਾਸਾਂ ਵਿਚ ਜਵਾਨ ਬਜ਼ੁਰਗ ਮਰਦ ਔਰਤਾਂ ਦੇ ਜਮਘਟੇ, ਸਨਅਤੀ ਨੁਮਾਇਸ਼ਾਂ ਤੇ ਹੋਰ ਭਰੇ ਭਰੇ ਮੇਲੇ। ਅੱਜ ਉਸ ਦਾ ਅਕਸ ਹੀ ਲਗ ਰਿਹਾ ਸੀ। ਦਿਨ ਵੇਲੇ ਜੁਆਨਾਂ ਦੇ ਸੰਗੀਤ ਮੁਕਾਬਲੇ ਤੇ ਸ਼ਾਮ ਨੂੰ ਪ੍ਰੌਢ ਕਲਾ-ਕਾਰਾਂ ਦੀਆਂ ਬੈਠਕਾਂ ਨੇ ਮੁੜ ਨਵੇਂ ਤਾਜ਼ੇ ਹਰਬਲਭ ਮੇਲੇ ਨੂੰ ਜਨਮ ਦੇ ਦਿਤਾ।

ਸਮਾਧੀ ਤੇ ਹਵਨ ਉਪਰੰਤ ਪੰਡਾਲ ਵਿਚ ਸਰਸਵਤੀ ਬੰਧਨਾ ਦੁਆਰਾ ਪ੍ਰੋਗਰਾਮ ਤਾਂ ਸ਼ੁਰੂ ਹੋ ਗਿਆ। ਛਪੇ ਹੋਏ ਪ੍ਰੋਗਰਾਮ ਅਨੁਸਾਰ ਸ੍ਰੀ ਸ਼ਾਮ ਲਾਲ ਦਾ ਸ਼ਹਿਨਾਈ ਵਾਦਨ ਤੇ ਪੰਡਿਤ ਕੁੰਦਨ ਲਾਲ ਭੂਤ ਦਾ ਗਾਇਨ ਨਿਸਚਿਤ ਸੀ। ਜਦੋਂ ਅਸੀਂ ਪੁਜੇ ਤਾਂ ਅਗੇ ਯਸ਼ਪਾਲ ਜੀ ਦਾ ਗਾਣਾ ਚਲ ਰਿਹਾ ਸੀ ਜ਼ੋਰਦਾਰ ਗਾਣੇ ਨਾਲ ਸਰੋਤੇ ਵਾਹਵਾ ਕਰ ਰਹੇ ਸਨ। ਪੰਡਿਤ ਰਮਾਂ ਕਾਂਤ ਦੇ ਤਬਲੇ ਦੀਆਂ ਥਾਪਾਂ ਲੈਅ ਤਾਲ ਵਿਚ ਸਮਤੋਲ ਰਖ ਰਹੀਆਂ ਸਨ। ਸਟੇਜ ਦੀ ਬਨਾਵਟ ਸਜਾਵਟ ਦਸ ਰਹੀ ਸੀ ਮੇਲਾ ਨਵੇਂ ਹੱਥਾਂ ਵਿਚ ਹੈ। ਪਰੰਪਰਾ ਅਤੇ ਆਧੁਨਿਕਤਾ ਦਾ ਮੇਲ ਸੀ। ਧੁਨੀ ਪਰਬੰਧ (ਸਪੀਕਰ ਸਿਸਟਮ) ਬਹੁਤ ਪਰੀ ਪੂਰਨ ਅਤੇ ਸੂਖਮ ਤੋਂ ਸੂਖਮ ਧੁਨੀਆਂ ਨੂੰ ਵੀ ਸਹਿਜ ਭਾਅ ਫੈਲਾਉਣ ਵਾਲਾ ਸੀ। ਸ੍ਰੀਮਤੀ ਗੀਤਿਕਾ ਕਲ੍ਹਾ ਸ੍ਰੀ ਪਿਊਸ਼ ਸਿੰਘ, ਪਰਮਜੀਤ ਸਿੰਘ ਸਿਧੂ ਪਰਬੰਧ ਵਿਚ ਵਿਅਸਤ ਦੌੜ ਭਜ ਕਰ ਰਹੇ ਸਨ।

## —ਸਿੰਘ ਬੰਧੂ—

ਭਾਰਤ ਦੇ ਮਸ਼ਹੂਰ ਸ਼ਾਸਤਰੀ ਗਾਇਕ ਭਰਾਵਾਂ ਦੀ ਜੋੜੀ ਸਿੰਘ ਬੰਧੂ, ਸ: ਤੇਜਪਾਲ ਸਿੰਘ ਸ: ਸੁਰਿੰਦਰ ਸਿੰਘ ਸਰਚੇਵ ਇਸ ਮੇਲੇ ਦੇ ਚੰਗੇ ਮਾੜੇ ਦਿਨਾਂ ਵਿਚ ਇਸ ਦੇ ਅੰਗ ਸੰਗ ਰਹੇ ਹਨ। ਉਹਨਾਂ ਦਾ ਹੁਣ ਗਾਣਾ ਸੀ। ਸਮੇਂ ਅਨਕੂਲ ਰਾਗ ਯਮਨ ਕਲਿਆਣ ਵਿਚ ਦੋਹਾਂ ਭਰਾਵਾਂ ਨੇ ਰਾਗ ਦੀ ਪੇਸ਼ਕਾਰੀ ਬੜੂਤ



ਪੰਡਿਤ ਜੱਸ ਰਾਜ ਗਾਇਣ ਵਿਚ ਮਗਨ—ਤਬਲੇ ਤੇ ਸੁਖਵਿੰਦਰ ਸਿੰਘ ਦਾ ਸਾਥ

ਅਲਾਪ, ਬੰਦਸ਼ ਤਾਨਾਂ ਸਹਿਤ ਖੂਬ ਪੇਸ਼ ਕੀਤਾ। ਫੈਆਜ਼ ਖਾਂ ਦਾ ਤਬਲਾ ਤੇ ਇੰਦਰ ਕੁਮਾਰ ਦੀ ਸਾਰੰਗੀ ਭਰਪੂਰ ਸਾਥ ਦੇ ਰਹੇ ਸਨ। ਸਿੰਘ ਬੰਧੂ ਦਾ ਨਾਮ ਦੇਸ਼ ਵਿਦੇਸ਼ ਵਿਚ ਪਰਸਿਧ ਹੈ। ਸਰੋਤੇ ਉਹਨਾਂ ਨਾਲ ਇਕ ਸੁਰ ਹੋਏ ਪਏ ਸਨ ਤੇ ਯਮਨ ਬਾਦ ਕਲਾਵਤੀ ਨੇ ਹੋਰ ਰੰਗ ਚਾੜ੍ਹ ਦਿਤਾ। ਸਮਾਪਤੀ ਤੇ ਪਰਬੰਧਕਾਂ ਨੇ ਕਲਾਕਾਰਾਂ ਨੂੰ ਸ਼ਾਲਾਂ ਭੇਟ ਕਰ ਕੇ ਸਨਮਾਨਿਆ। ਢੁਕਵਾਂ ਆਦਰ ਸਤਿਕਾਰ ਕੀਤਾ।

## ਉਸਤਾਦ ਅਮਜਦ ਅਲੀ

ਜਦ ਉਸਤਾਦ ਅਮਜਦ ਅਲੀ ਸਟੇਜ ਤੇ ਆਏ ਤਾਂ ਅਨਾਊਂਸਮੈਂਟ ਹੋਣ ਤੋਂ ਪਹਿਲਾਂ ਹੀ ਦਰਸ਼ਕਾਂ ਨੇ ਤਾਲੀਆਂ ਨਾਲ ਪੰਡਾਲ ਗੂੰਜਾ ਦਿਤਾ। ਉਸਤਾਦ ਜੀ ਦੇ ਨਾਲ ਹਰਬਲਭ ਦੀ ਸਟੇਜ ਤੇ ਪਹਿਲੀ ਵਾਰ ਇਕ ਛੋਟੇ ਜਿਹੇ ਕਦ ਦਾ ਨੌਜਵਾਨ ਨਾਮਧਾਰੀ ਦਸਤਾਰ ਕੁੜਤੇ ਪਜਾਮੇ ਨਾਲ ਆਇਆ ਤਾਂ ਲੋਕਾਂ ਵਿਚ ਘੁਸਰ ਫੁਸਰ ਸ਼ੁਰੂ ਹੋ ਗਈ—ਪਿੰਕੀ ਪਿੰਕੀ...ਅਤੇ ਜਦੋਂ ਆਕਾਸ਼ਬਾਣੀ ਵਾਲੇ ਸ੍ਰੀ ਪ੍ਰਕਾਸ਼ ਚੌਧਰੀ ਨੇ ਐਲਾਨ ਕੀਤਾ ਕਿ ਖਾਂ ਸਾਹਿਬ ਨਾਲ ਤਬਲੇ ਤੇ ਸੰਗਤ ਨਾਮਧਾਰੀ ਸੁਖਵਿੰਦਰ ਸਿੰਘ ਕਰ ਰਹੇ ਹਨ ਤਾਂ ਭਰਪੂਰ ਤਾੜੀਆਂ ਵਜ ਗਈਆਂ। ਅਗਲੀ ਸੂਚਨਾ ਸੀ ਕਿ ਸੁਖਵਿੰਦਰ ਸਿੰਘ ਸਰੋਤਿਆਂ ਦੇ ਹਰਮਨ ਪਿਆਰੇ ਕਲਾਕਾਰ ਪੰਡਿਤ ਕਿਸ਼ਨ ਮਹਾਰਾਜ ਜੀ ਬਨਾਰਸ ਵਾਲਿਆਂ ਦਾ ਸ਼ਾਗਿਰਦ ਹੈ ਤਾਂ ਤਾੜੀਆਂ ਦੀ ਦੋਹਰ ਪੈ ਗਈ। ਖਾਂ ਸਾਹਿਬ ਨੇ ਸਭ ਦੇ ਜਾਣੇ ਪਛਾਣੇ ਰਾਗ ਬਿਹਾਗ ਨੂੰ ਛੇੜਨ ਤੋਂ ਪਹਿਲਾਂ ਹਰਬਲਭ ਦੇ ਮੁੜ ਚਾਲੂ ਹੋਣ ਤੇ ਬਹੁਤ ਮਾਰਮਿਕ ਸ਼ਬਦਾਂ ਵਿਚ ਕੁਝ ਗਲਾਂ ਕਹੀਆਂ। ਉਹਨਾਂ ਪੰਜਾਬ ਦੀ ਅਮਨ ਸ਼ਾਂਤੀ ਲਈ ਅਰਦਾਸ ਕੀਤੀ। ਉਹਨਾਂ ਦਿਆਂ ਬੋਲਾਂ ਨੇ ਲੋਕਾਂ ਨੂੰ ਹਲੂਣ ਦਿਤਾ। ਸਰੋਦ ਵਾਦਨ ਵਿਚ ਉਹਨਾਂ ਸੰਖੇਪ ਆਲਾਪ ਤੋਂ ਬਾਦ ਸਿਧੀ ਤਿੰਨ ਤਾਲ ਵਿਚ ਬਿਹਾਗ ਦੀ ਇਕ ਮਸ਼ਹੂਰ ਬੰਦਸ਼ ਸ਼ੁਰੂ ਕਰ ਦਿਤੀ। ਜਿਵੇਂ ਸੱਪ ਬੀਣ ਨਾਲ ਹਿਲਦਾ ਹੈ ਇਵੇਂ ਸਰੋਤੇ ਝੂਮਣੇ ਸ਼ੁਰੂ ਹੋ ਗਏ। ਉਸਤਾਦ ਅਮਜਦ ਅਲੀ ਨੇ ਸੁਖਵਿੰਦਰ ਸਿੰਘ ਨੂੰ ਵੀ ਤਬਲਾ ਵਜਾਉਣ ਦਾ ਖੂਬ ਮੌਕਾ ਦਿਤਾ। ਸੁਖਵਿੰਦਰ ਸਿੰਘ ਨੇ ਕਿਸ਼ਨ ਮਹਾਰਾਜ ਵਾਂਗ ਹੀ ਗੋਡਿਆਂ ਭਾਰ ਹੋ ਕੇ ਜਦੋਂ ਪੇਸ਼ਕਾਰ ਵਜਾਇਆ ਅਤੇ ਕਿਸ਼ਨ ਮਹਾਰਾਜ ਵਾਂਗ ਹੀ ਤਬਲੇ ਦੀ ਡੁੱਗੀ ਨੂੰ ਕਦੇ ਗੁੰਨ ਗੁੰਨ ਕੇ ਕਦੇ ਥਪਥਪਾ ਕੇ ਵਜਾਇਆ ਅਤੇ ਲੰਮੀ ਚਕਰਦਾਰ ਤਿਹਾਈ ਬਾਦ ਸਮ ਤੇ ਆ ਕੇ ਮੇਲ ਕੀਤਾ ਤਾਂ ਸਰੋਤਿਆਂ ਦੇ ਮੂੰਹੋਂ ਆਪ ਮੁਹਾਰੇ ਹੀ 'ਧਾ' ਨਿਕਲ ਗਿਆ। ਲੰਮੀਆਂ ਤਾਲੀਆਂ ਦੀ ਗੂੰਜ ਅਤੇ ਖਾਨ ਸਾਹਿਬ ਦੇ ਸਰੋਦ ਵਾਦਨ ਦੀ ਜਿਉਂ ਬੜ੍ਹਤ ਹੁੰਦੀ ਗਈ ਤਾਂ ਬਾਰ ਬਾਰ ਇਵੇਂ ਹੁੰਦਾ ਗਿਆ। ਕਦੇ ਸਹਿਜ ਸਪਾਟ ਵਾਦਨ, ਕਦੇ ਨੋਕ ਝੋਕ, ਕਦੇ ਲੁਕਣ ਮੀਚੀ ਕਦੇ ਭਿੜੰਤ ਸਾਰੇ ਹੀ ਪਖਾਂ ਵਿਚ ਖਾਂ ਸਾਹਿਬ ਨੇ ਸੁਖਵਿੰਦਰ ਸਿੰਘ ਨੂੰ ਉਭਾਰ ਕੇ ਪੰਜਾਬ ਦੀ ਜਨਤਾ ਦੇ ਸਾਹਮਣੇ ਪੇਸ਼ ਕੀਤਾ। ਬਿਹਾਗ ਬਾਦ ਖਾਂ ਸਾਹਿਬ

ਨੇ ਵੱਖ ਵੱਖ ਰਾਗਾਂ ਤੇ ਧੁਨਾਂ ਦੀ ਛਹਿਬਰ ਹੀ ਲਾ ਦਿਤੀ ਜਿਵੇਂ ਉਹ ਜਨਤਾ ਸਾਹਮਣੇ ਅਜ ਸਭ ਕੁਝ ਉਡੇਲ ਦੇਣਾ ਚਾਹੁੰਦੇ ਸਨ। ਉਸਤਾਦ ਅਮਜਦ ਅਲੀ ਖਾਂ ਦਾ ਇਹ ਯਾਦਗਾਰੀ ਸਰੋਦ ਵਾਦਨ ਲੋਕਾਂ ਦੇ ਮਨਾਂ ਵਿਚ ਅਮਿਟ ਛਾਪ ਛੱਡ ਗਿਆ।

ਪ੍ਰੋਗਰਾਮ ਬਾਦ ਕਲਾਕਾਰਾਂ ਨੂੰ ਸ਼ਾਲਾਂ ਭੇਟ ਕਰਕੇ ਸਨਮਾਨ ਕੀਤਾ ਗਿਆ। ਹੁਣ ਸਰੋਤਿਆਂ ਦੀਆਂ ਭੀੜਾਂ ਨੇ ਦੋਹਾਂ ਕਲਾਕਾਰਾਂ ਨੂੰ ਘੇਰ ਲਿਆ, ਉਹਨਾਂ ਨੂੰ ਵਾਹ ਵਾਹ ਕਹਿਣ ਵਾਸਤੇ, ਉਹਨਾਂ ਤੋਂ ਦਸਤਖਤ ਲੈਣ ਲਈ। ਜਜ਼ਬਾਤ ਵਿਚ ਭਰੇ ਪ੍ਰਕਾਸ਼ ਚੋਧਰੀ ਨੇ ਮਾਈਕ ਤੇ ਕਹਿ ਦਿਤਾ ਕਿ ਸੁਖਵਿੰਦਰ ਸਿੰਘ ਨਾਮਧਾਰੀ ਨੂੰ ਜੇ ਉਸਤਾਦ ਸੁਖਵਿੰਦਰ ਸਿੰਘ ਕਹਿ ਦਿਤਾ ਜਾਵੇ ਤਾਂ ਗਲਤ ਨਹੀਂ ਹੋਵੇਗਾ। ਪੰਡਿਤ ਕਿਸ਼ਨ ਮਹਾਰਾਜ ਜੀ ਨੂੰ ਮੁੜ ਯਾਦ ਕੀਤਾ ਗਿਆ ਜਿਨ੍ਹਾਂ ਦੀ ਜਵਾਨੀ ਵੇਲੇ ਦੀ ਛੱਬੀ ਦਾ ਝਲਕਾਰਾ ਇਸ ਦੀ ਵਾਦਨ ਸ਼ੈਲੀ ਵਿਚ ਵਿਦਮਾਨ ਸੀ। ਇਹ ਉਸਤਾਦ ਅਮਜਦ ਅਲੀ ਦੀ ਮਿਹਰਬਾਨੀ ਸੀ ਜੋ ਉਹਨਾਂ ਨੇ ਇਕ ਜਵਾਨ ਕਲਾਕਾਰ ਨੂੰ ਹਰਬਲਭ ਦੀ ਸਟੇਜ ਤੇ ਉਤਾਰਿਆ। ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਨੂੰ ਅਦਭੁਤ ਦੇਣ ਹਰ ਇਕ ਦੀ ਜ਼ਬਾਨ ਤੇ ਸੀ। ਖਾਂ ਸਾਹਿਬ ਉਪਰੰਤ ਅੱਧੀ ਰਾਤ ਤੋਂ ਬਾਦ ਤਕ ਡਾਕਟਰ ਗੰਗੂ ਬਾਈ ਹੰਗਲ ਦੀ ਭਰਵੀਂ ਸੁਰੀਲੀ ਅਤੇ ਉੱਚੀ ਆਵਾਜ਼ ਫ਼ਿਜ਼ਾ ਵਿਚ ਗੂੰਜ ਰਹੀ ਸੀ। ਨਾਲ ਸੀ ਉਹਨਾਂ ਦੀ ਧੀ ਕ੍ਰਿਸ਼ਨਾ ਹੰਗਲ ਜੋ ਗਾਣੇ ਤੇ ਸਾਥ ਦੇ ਰਹੀ ਸੀ ਅਤੇ ਭਰਾ ਸ਼ੇਰਗਿਰੀ ਹੰਗਲ ਜਿਸ ਦੇ ਉਚੇ ਤਬਲੇ ਤੇ ਲਗਦਾ ਇਕ ਰਸ ਠੇਕਾ ਅਨੋਖਾ ਹੀ ਰਸ ਦੇ ਰਿਹਾ ਸੀ।

੨੨ ਦਸੰਬਰ ਦਿਨੇ ਨੌਜਵਾਨਾਂ ਦਾ ਸੰਗੀਤ ਮੁਕਾਬਲਾ ਚਲਦਾ ਰਿਹਾ ਜਿਸ ਵਿਚ ਵੱਖ ਸੰਗੀਤ ਵਿਭਾਗਾਂ ਵਿਚ ਜੁਆਨ ਕਲਾਕਾਂ ਨੇ ਜੌਹਰ ਦਿਖਾਏ।

## ਪੰਡਤ ਜੱਸ ਰਾਜ

ਸ਼ਾਮ ਦੀ ਬੈਠਕ ਦਾ ਵਿਸ਼ੇਸ਼ ਹੀ ਆਕਰਸ਼ਨ ਸੀ। ਅੱਜ ਭਾਰਤ ਦੇ ਪ੍ਰਸਿਧ ਗਾਇਕ ਕਲਾਕਾਰ ਪੰਡਤ ਜੱਸ ਰਾਜ ਜੀ ਦਾ ਗਾਇਨ ਸੀ। ਪੰਡਿਤ ਜੀ ਦੇ ਪ੍ਰੇਮ ਭਿਜੇ ਹਿਰਦੇ ਦੀ ਝਲਕ ਸਵੇਰ ਤੋਂ ਹੀ ਲੋਕ ਅਨੁਭਵ ਕਰ ਰਹੇ ਸਨ ਜਦੋਂ ਉਹਨਾਂ ਪੰਡਾਲ ਵਿਚ ਦਰਸ਼ਨ ਦਿਤੇ ਸਨ। ਤਬਲਾ ਸੰਗਤ ਲਈ ਉਹਨਾਂ ਸੁਖਵਿੰਦਰ ਸਿੰਘ ਦੀ ਹੀ ਮੰਗ ਕੀਤੀ ਸੀ। ਪਾਠਕ ਜਨ ਇਸ ਗਲ ਨੂੰ ਅਤਿਕਥਨੀ ਨਾ ਸਮਝਣ ਕਿ ਪੰਡਿਤ ਜੱਸ ਰਾਜ ਦੇ ਉਸ ਰਾਤ ਦੇ ਗਾਇਣ ਦਾ ਪ੍ਰਭਾਵ ਦਸਣ ਵਾਸਤੇ ਸ਼ਬਦ ਉਸ ਪੱਧਰ ਦੇ ਨਹੀਂ ਇਸ ਕਲਮ ਚੋਂ ਨਿਕਲ ਰਹੇ। ਇਹ ਗਾਨਾ ਸੀ ਕਿ ਭਗਤੀ ਅਤੇ ਆਰਾਧਨਾ ਦੀ ਸਿਖਰ। ਰਾਗ ਬਿਹਾਗੜਾ ਅਨਾਊਂਸ ਹੋਇਆ ਸੀ। ਬਹੁਤ ਬੈਠਵੀਂ ਲੈਅ ਵਿਚ ਜਦੋਂ ਉਹਨਾਂ ਦੇ ਸੁਨਹਿਰੀ ਗਲੇ ਵਿਚੋਂ ਬਿਹਾਗੜੇ ਦੀਆਂ ਸੁਰਾਂ ਵਿਚੋਂ ਆਲਾਪ ਉਦੇ ਹੋਇਆ ਤਾਂ ਇਵੇਂ ਲਗਾ ਜਿਵੇਂ ਰੋਮ ਰੋਮ ਵਿਚ ਇਕ ਮਿਠੀ ਸ਼ਾਂਤ ਝਨਕਾਰ ਛੇੜ ਰਿਹਾ ਹੈ। ਜਦੋਂ ਉਹਨਾਂ ਦੇ ਬੋਲ ਸਮਝ ਆਉਣ ਲਗੇ ਤਾਂ ਹੋਰ ਦੀ ਵੈਰਾਗ ਤਾਰੀ ਹੋ ਗਿਆ। ਬੋਲ ਸਪਸ਼ਟ ਸੁਣਾਈ ਦੇ ਰਹੇ ਸਨ। ਇਹ ਤਾਂ ਮਹਾਂ ਤਪਸਵੀ ਮਹਾਂ ਤਿਆਗੀ ਵੈਰਾਗੀ ਗੁਰੂ ਤੇਗ ਬਹਾਦਰ ਦੇ ਬੋਲ ਸਨ —

ਹਰਿ ਕੀ ਗਤਿ ਨਹਿ ਕੋਊ ਜਾਨੈ ॥

ਜੋਗੀ ਜਤੀ ਤਪੀ ਪਚਿਹਾਰੇ, ਅਰੁ ਬਹੁ ਲੋਗ ਸਿਆਨੇ
ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ, ਯਹ ਤਾਕੋ ਬਿਵਹਾਰੇ
ਅਪਨੀ ਮਾਇਆ ਆਪ ਪਸਾਰੀ ਆਪਹਿ ਦੇਖਣਹਾਰਾ
ਨਾਨਾ ਰੂਪ ਧਰੇ ਬਹੁ ਰੰਗੀ ਸਭ ਤੇ ਰਹੇ ਨਿਆਰਾ ॥

ਇਸ ਸ਼ਬਦ ਨੂੰ ਜ਼ਿੰਦਗੀ ਵਿਚ ਕਈ ਵਾਰ ਸੁਣਿਆ ਹੈ ਪਰ ਜੋ ਪ੍ਰਭਾਵ ਉਸ ਦਸੰਬਰ ਦੀ ਰਾਤ ਨੂੰ ਉਜਾਗਰ ਹੋਇਆ। ਉਹ ਕਹਿਣ ਕਥਣ ਤੋਂ ਬਾਹਰ ਦੀ ਗਲ ਹੈ। ਪੰਡਿਤ ਜੱਸ ਰਾਜ ਜੀ ਨੇ ਜਿਸ ਅੰਦਾਜ਼ ਨਾਲ ਸ਼ਬਦਾਂ ਦਾ, ਭਾਵਾਂ ਦਾ ਸੁਰਾਂ ਦਾ ਅਤੇ ਤਾਲ ਦਾ ਮੇਲ ਕੀਤਾ ਉਹ ਕਰਾਮਾਤ ਤੋਂ ਘਟ ਨਹੀਂ ਸੀ। ਇਹ ਦਿਲ ਤੋਂ ਦਿਲ ਤਕ ਜਾਂਦੀਆਂ ਕੋਈ ਅਦਿਸ ਕਿਰਨਾਂ ਸਨ। ਗੁਰੂ ਤੇਗ ਬਹਾਦਰ ਨਾਲ ਸਾਖਿਆਤਕਾਰ ਸੀ। ਅਦ੍ਰਿਸ਼ਟਮਾਨ 'ਹਰਿ' ਦ੍ਰਿਸ਼ਟਮਾਨ ਹੋ ਗਿਆ ਸੀ। ਲਗ ਰਿਹਾ ਸੀ ਕਿ ਸੰਗੀਤ ਦੇ ਪਰਸੰਗ ਵਿਚ ਤਾਨਸੈਨ, ਬੈਜੂਬਾਵਰਾ ਜਾਂ ਭਗਵਾਨ ਕ੍ਰਿਸ਼ਨ ਦੀਆਂ ਗਲਾਂ ਗਲਤ ਨਹੀਂ ਹਨ। ਇਹ ਗਾਣਾ ਮਨ ਦੀਆਂ ਮੈਲਾਂ ਨੂੰ ਧੋ ਧੋ ਕੇ ਰਖੀ ਜਾ ਰਿਹਾ ਸੀ। ਅਮੁਲ ਅਤੇ ਅਤੋਲ ਪ੍ਰਤਿਭਾ ਦਾ ਸੰਚਾਰ ਸੀ। ਆਮ ਤੌਰ ਤੇ ਸ਼ਾਸਤਰੀ ਖਿਆਲ ਗਾਇਕ ਇਕ ਅੱਧੀ ਸਤਰ ਨੂੰ ਹੀ ਗਾਉਂਦੇ ਹਨ ਅਤੇ ਬਹੁਤਾ ਜ਼ੋਰ ਸੁਰਾਂ ਦੀ ਉਨਤ ਬੁਨਤ ਤੇ ਬੜ੍ਹਤ ਵਲ ਹੁੰਦਾ ਹੈ ਸ਼ਬਦਾਂ ਵਲ ਨਹੀਂ ਪਰ ਜੱਸ ਰਾਜ ਜੀ ਦੇ ਸਪਸ਼ਟ ਬੋਲਾਂ ਅਤੇ ਹਿਰਦੇ ਸਪਰਸ਼ੀ ਸੁਰਾਂ ਤਾਨਾਂ ਦੁਆਰਾ ਉਹ ਅਨੰਦ ਦਿਤਾ ਜੋ ਗੂੰਗੇ ਦੀ ਮਠਿਆਈ ਵਾਂਗ ਅੰਦਰ ਹੀ ਅੰਦਰ ਮਹਿਸੂਸ ਕੀਤਾ ਜਾ ਸਕਿਆ।

ਇਸ ਬਿਹਾਗੜਾ ਦੇ ਸ਼ਬਦ ਬਾਦ ਇਕ ਹੋਰ ਰਚਨਾ ਉਹਨਾਂ ਯਮਨ ਕਲਿਆਣ ਵਿਚ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਦੇ ਆਧਾਰ ਤੇ ਗਾਈ।

ਹਰਿ ਚਰਨ ਸਰਨ ਕਲਿਆਨ ਕਰਨ
ਪ੍ਰਭ ਨਾਮੁ ਪਤਿਤ ਪਾਵਨੋ
ਸਾਧ ਸੰਗਿ ਜਪਿ ਨਿਸੰਗ



"ਮਿਸ਼ਰਾ ਬੰਧੂ" ਸ੍ਰੀ ਰਾਜਨ ਮਿਸ਼ਰਾ—ਸਾਜਨ ਮਿਸ਼ਰਾ ਗਾਇਣ ਦੀ ਮੁਦਰਾ ਵਿਚ

ਜਮਕਾਲ ਤਿਸੁ ਨਾ ਖਾਵਨੋ
ਮੁਕਤਿ ਜੁਗਤਿ ਅਨਿਕ ਸੂਖ
ਹਰਿ ਭਗਤਿ ਲਵੈ ਨ ਲਾਵਨੋ ॥
ਪ੍ਰਭ ਦਰਸ ਲੁਬਧ ਦਾਸ ਨਾਨਕ
ਬਹੁੜਿ ਜੋਨਿ ਨ ਧਾਵਨੋ

ਮੁੜ ਉਹੋ ਜਾਦੂ, ਉਹੋ ਮਸਤੀ ਉਹੋ ਆਰਾਧਨਾ। ਪੰਡਿਤ ਜੀ ਨਾਲ ਸੁਖਵਿੰਦਰ ਸਿੰਘ ਦੇ ਤਬਲੇ ਅਤੇ ਮਹਿਮੂਦ ਧੌਲਪੁਰੀ ਦਾ ਹਾਰਮੋਨੀਅਮ ਉਤੇ ਸਾਥ ਇਵੇਂ ਸੀ ਜਿਵੇਂ ਤਿੰਨ ਮੂਰਤਾਂ 'ਚ ਇਕ ਜਾਨ ਹੋਵੇ।

ਅੰਤ ਉਤੇ ਰਾਗ 'ਆੜਾਨਾ' ਵਿਚ ਉਹਨਾਂ ਮਸ਼ਹੂਰ ਭਜਨ, 'ਮਾਤਾ ਕਾਲਕਾ' ਦਾ ਗਾਇਨ ਕੀਤਾ। ਦੋ ਢਾਈ ਘੰਟੇ ਦੇ ਸਮੇਂ ਵਿਚ ਨਾ ਕਿਸੇ ਨੂੰ ਘੜੀ ਵੇਖਣ ਦਾ ਖਿਆਲ ਸੀ ਨਾ ਥਾਂ ਮੱਲਣ ਦਾ ਨਾ ਉਠ ਕੇ ਜਾਣ ਦਾ, ਜਿਵੇਂ ਕਾਇਨਾਤ 'ਚ ਠਹਿਰਾਓ ਆ ਗਿਆ ਸੀ।

## ਉਸਤਾਦ ਜ਼ਾਕਰ ਹੁਸੈਨ

ਪੰਡਿਤ ਜਸ ਰਾਜ ਜੀ ਹੁਣ ਸਰੋਤਿਆਂ ਵਿਚ ਸਨ ਅਤੇ ਸਟੇਜ ਤੇ ਮਸ਼ਹੂਰ ਤਬਲਾ ਵਾਦਕ ਉਸਤਾਦ ਜ਼ਾਕਿਰ ਹੁਸੈਨ ਸਨ। ਇਹਨਾਂ ਦਾ ਸੁਤੰਤਰ ਤਬਲਾ ਵਾਦਨ ਸੀ। ਇਹ ਤਬਲਾ ਵਾਦਨ ਉਹਨਾਂ ਦੇ ਦੀਰਘ ਰਿਆਜ਼ ਦਾ ਸਬੂਤ ਸੀ। ਤਿੰਨ ਤਾਲ ਵਿਚ ਉਹਨਾਂ ਬੇਅੰਤ ਟੁਕੜੇ ਪਰਨਾਂ ਤੇ ਬੋਲ ਪੇਸ਼ ਕੀਤੇ। ਜਨਤਾ ਦਾ ਮਨੋਰੰਜਨ ਵੀ ਉਹਨਾਂ ਮੁਖ ਰਖਿਆ। ਡੁਗੀ ਤੇ ਧਾਮੇ ਤੇ ਉਹਨਾਂ ਮਸ਼ੀਨ ਦੀ ਗਤੀ ਨਾਲ ਉਂਗਲਾਂ ਚਲਾਈਆਂ।

ਅੱਜ ਦੀ ਸਭਾ ਦਾ ਅੰਤ ਸ੍ਰੀਮਤੀ ਕਿਸ਼ੋਰੀ ਅਮੋਨਕਰ ਦੇ ਸੁਰੀਲੇ ਗਾਇਨ ਦੁਆਰਾ ਹੋਇਆ। ਪਹਿਲਾਂ ਉਹਨਾਂ ਨੇ ਰਾਗ ਬਾਗੇਸ਼ਰੀ ਵਿਚ ਖਿਆਲ ਗਾਇਨ ਕੀਤਾ ਅਤੇ ਬਾਦ ਵਿਚ ਕਬੀਰ ਅਤੇ ਮੀਰਾ ਦੇ ਭਜਨ।

## ਅੰਤਲੀ ਰਾਤ

੨੩ ਦਸੰਬਰ ਹਰਬਲਭ ਦੀ ਅੰਤਲੀ ਰਾਤ ਸੀ। ਅਤੇ ਇਸ ਦਾ ਪਸਾਰ ਅਗਲੇ ਦਿਨ ਚਾਰ ਵਜੇ ਤਕ ਹੀ ਹੋ ਗਿਆ।ਉਸਤਾਦ ਸਾਬਰੀ ਖਾਂ ਦੇ ਸ਼ਾਗਿਰਦ ਸ਼ਮਿੰਦਰ ਸਿੰਘ ਦਾ ਸਾਰੰਗੀ ਵਾਦਨ ਵੀ ਹੋਇਆ ਸ੍ਰੀਮਤੀ ਰੀਟਾ ਗੰਗੋਲੀ ਦਾ ਸੁਗਮ ਸੰਗੀਤ ਵੀ ਹੋਇਆ ਅਤੇ ਫਿਰ ਆਏ ਮਿਸ਼ਰਾ ਬੰਧੂ, ਰਾਜਨ-ਸਾਜਨ ਮਿਸ਼ਰਾ। ਜਦੋਂ ਇਹਨਾਂ ਦਾ ਨਾਮ ਐਲਾਨਿਆ ਗਿਆ ਤਾਂ ਤਾੜੀਆਂ ਵਜੀਆਂ ਅਤੇ ਜਦੋਂ ਤਬਲਾ ਸੰਗਤ ਵਾਸਤੇ ਸੁਖਵਿੰਦਰ ਸਿੰਘ ਦਾ ਨਾਮ ਦਸਿਆ ਗਿਆ ਤਾਂ ਸਰੋਤਿਆਂ ਵਿਚ ਮੁੜ ਖੁਸ਼ੀ ਦੀ ਲਹਿਰ ਦੌੜ ਗਈ। ਰਾਜਨ



ਹਰਬਲਭ ਦੀਆਂ ਰੌਣਕਾਂ—ਖਬਿਓਂ ਪੰਡਿਤ ਜੱਸ ਰਾਜ, ਸ੍ਰੀਮਤੀ ਗੀਤਿਕਾ ਕਲ੍ਹਾ, ਨਿਰਦੇਸ਼ਕਾ ਉਤਰੀ ਖੇਤਰ ਸਭਿਆਚਾਰਕ ਕੇਂਦਰ ਪਟਿਆਲਾ, ਜਗਦੀਸ਼ ਸਿੰਘ ਸੰਪਾਦਕ ਵਰਿਆਮ, ਹਰਭਜਨ ਬਾਜਵਾ ਫੋਟੋ ਕਲਾਕਾਰ।

ਸਾਜਨ ਨੇ ਅੱਜ ਦੇ ਸਮੇਂ ਲਈ ਗੰਭੀਰ ਪ੍ਰਕ੍ਰਿਤੀ ਦੇ ਰਾਗ ਦਰਬਾਰੀ ਨੂੰ ਚੁਣਿਆ। ਰਾਗ ਦਰਬਾਰੀ ਵਿਚ ਇਹਨਾਂ ਦੋਹਾਂ ਭਰਾਵਾਂ ਨੇ ਆਲਾਪ ਵਿਲੰਭਤ ਅਤੇ ਦਰੁਤ ਖਿਆਲ ਨੂੰ ਅਨੇਕ ਪ੍ਰਕਾਰ ਦੀਆਂ ਤਾਨਾਂ ਦੇ ਕਈ ਸਰੂਪਾਂ ਨਾਲ ਸ਼ਿੰਗਾਰਿਆ। ਅੱਧੀ ਰਾਤ ਦਾ ਸਮਾਂ ਹੋਣ ਨੂੰ ਸੀ ਤੇ ਪੰਡਾਲ ਖੱਚਾ ਖੱਚ ਭਰਿਆ ਸੀ। ਵਾਹਵਾ ਕਿਆ ਬਾਤ ਦਿਆਂ ਬੋਲਾਂ ਵਿਚ ਸੁਰ ਲਹਿਰਾਂ ਦਰਬਾਰੀ ਰਾਗ ਨੂੰ ਮੂਰਤੀਮਾਨ ਕਰ ਰਹੀਆਂ ਸਨ। ਸੁਖਵਿੰਦਰ ਦਾ ਤਬਲੇ ਤੇ ਭਰਵਾਂ ਸਹਿਯੋਗ ਦਿਤਾ—ਰਾਜਨ ਸਾਜਨ ਵਖ ਵਖ ਵਿਅਕਤੀਆਂ ਦੀ ਆਵਾਜ਼ ਇਵੇਂ ਸੀ ਜਿਵੇਂ ਇਕ ਹੀ ਬੋਲ ਰਿਹਾ ਹੈ। ਖਿਆਲ ਬਾਦ ਤਰਾਨਾ ਤਾਨ ਕਪਤਾਨ ਸੁਣਾਇਆ। ਇਸ ਬਾਦ ਡਾ: ਜੁਗਿੰਦਰ ਬਾਵਰਾ ਦੀ ਫਰਮਾਇਸ਼ ਤੇ ਬਸੰਤ ਬਹਾਰ ਸੁਣਾਇਆ ਅਤੇ ਅੰਤ ਉਤੇ ਇਕ ਭਜਨ।

## ਹਰੀ ਪ੍ਰਸਾਦਿ ਚੌਰਸੀਆ

ਹਰਬਲਭ ਦੇ ਅੰਤਲੇ ਮੁਖ ਕਲਾਕਾਰ ਸਨ ਪ੍ਰਸਿਧ ਬੰਸਰੀ ਵਾਦਕ ਪੰਡਿਤ ਹਰੀ ਪ੍ਰਸਾਦਿ ਚੌਰਸੀਆ। ਚੌਰਸੀਆ ਜੀ ਘੰਟਾ ਭਰ ਇਕੱਲਿਆਂ ਹੀ ਆਲਾਪ ਕੀਤਾ ਅਤੇ ਸਰੋਤਿਆਂ ਨੂੰ ਕੀਲ ਕੇ ਬੈਠਾ ਛਡਿਆ। ਉਪਰੰਤ ਸੁਖਵਿੰਦਰ ਸਿੰਘ ਸਟੇਜ ਤੇ ਤਬਲਾ ਤੇ ਸੰਗਤ ਲਈ ਆਇਆ। ਸੁਖਵਿੰਦਰ ਸਿੰਘ ਅਗੇ ਵੀ ਬਹੁਤ ਤਬਲਾ ਵਾਦਨ ਕਰ ਚੁਕਾ ਸੀ ਪਰ ਪਰਬੰਧਕਾਂ ਵਲੋਂ ਐਨ ਮੌਕੇ ਤੇ ਆਗ੍ਰਹਿ ਕਰਨ ਤੇ ਮੁੜ ਸਟੇਜ ਤੇ ਆ ਬੈਠਾ। ਪੰਡਿਤ ਹਰੀ ਪ੍ਰਸਾਦਿ ਚੌਰਸੀਆ ਬੰਸਰੀ ਵਿਚ ਆਪਣਾ ਸਾਨੀ ਨਹੀਂ ਰਖਦੇ। ਸੰਸਾਰ ਪ੍ਰਸਿਧ ਇਸ ਕਲਾਕਾਰ ਦਾ ਜਾਦੂ ਸਿਰ ਚੜ੍ਹ ਕੇ ਬੋਲਦਾ ਹੈ। ਰਾਗ ਬਾਦ ਰਾਗ ਅਤੇ ਅੰਤ ਤੇ ਹਲਕੀਆਂ ਧੁਨਾਂ ਪੇਸ਼ ਕਰਕੇ ਉਹਨਾਂ ਆਪਣੇ ਕਲਾ ਕੋਸ਼ ਵਿਚੋਂ ਅਣਗਿਣਤ ਮੋਤੀ ਬਖੇਰ ਦਿਤੇ। ਢਾਈ ਤਿੰਨ ਘੰਟੇ ਦੇ ਲਗਾਤਾਰ ਜ਼ਬਰਦਸਤ ਬੰਸਰੀ ਵਾਦਨ ਬਾਦ ਜਦੋਂ ਸਮਾਪਤੀ ਹੋਈ ਤਾਂ ਅਗਲੇ ਦਿਨ ਦੀ ਸਵੇਰ ਹੋਣ ਨੂੰ ਸੀ ਪਰ ਕੋਈ ਉਠਣ ਨੂੰ ਤਿਆਰ ਨਹੀਂ ਸੀ।

ਹਰਬਲਭ ਦੀ ਰਵਾਇਤ ਅਨੁਸਾਰ 'ਬੰਦੇ ਮਾਤਰਮ' ਦੇ ਗਾਇਨ ਨਾਲ ਮੇਲੇ ਦੀ ਵਿਧੀਵਤ ਸਮਾਪਤੀ ਹੋ ਗਈ।

# ਹਸਰਤ : ਕਵਿਤਾ ਦਾ ਸਤਰ

**—ਰਾਮ ਸਰੂਪ ਅਣਖੀ**

ਹਸਰਤ ਰੇਡੀਓ ਤੋਂ ਕਵਿਤਾ-ਪਾਠ ਸੁਣਾ ਰਿਹਾ ਹੋਵੇ, ਉਹਦੇ ਨਾਉਂ ਦਾ ਐਲਾਨ ਸੁਣੇ ਬਗੈਰ ਇਹੀ ਨਹੀਂ ਕਿ ਉਹਦੀ ਆਵਾਜ਼ ਤੇ ਤਰਜ਼ੇ—ਬਿਆਂ ਤੋਂ ਅਸੀਂ ਝੱਟ ਪਹਿਚਾਣ ਲੈਂਦੇ ਹਾਂ—ਇਹ ਹਸਰਤ ਹੈ। ਉਹਦੀ ਕਾਵਿ-ਸ਼ੈਲੀ ਤੇ ਸ਼ਬਦਾਵਲੀ ਦਾ ਵੀ ਆਪਣਾ ਇੱਕ ਰੰਗ ਹੈ। ਕਿਧਰੇ ਵੀ ਪ੍ਰਕਾਸ਼ਿਤ ਉਹਦੀ ਕਵਿਤਾ, ਕਵੀ ਦਾ ਨਾਉਂ ਛਪੇ ਬਗੈਰ, ਪ੍ਰਤੱਖ ਸੋਝੀ ਦੇ ਜਾਂਦੀ ਹੈ ਕਿ ਇਹ ਹਸਰਤ ਦੀ ਕਵਿਤਾ ਹੈ। ਅਧੁਨਿਕ ਪੰਜਾਬੀ ਕਾਵਿ-ਜਗਤ ਵਿਚ ਹਸਰਤ ਆਪਣੇ ਰੰਗ ਦਾ ਇਕੋ-ਇਕ ਸ਼ਾਇਰ ਹੈ।

੧੯੫੬-੫੭ ਦੀ ਗੱਲ ਹੈ, ਆਪਣਾ ਪਹਿਲਾ ਕਾਵਿ-ਸੰਗ੍ਰਹਿ 'ਮਟਕ ਚਾਨਣਾ' ਛਪਵਾਉਣ ਦੇ ਚੱਕਰ ਵਿਚ ਸਾਂ ਤੇ ਉਹਨਾਂ ਦਿਨਾਂ ਵਿਚ ਜਲੰਧਰ ਗਿਆ ਹੋਇਆ ਸਾਂ। ਕੰਪਣੀ ਬਾਗ ਦੇ ਹਾਲ ਵਿਚ ਕੋਈ ਸਾਹਿਤਕ-ਸਮਾਗਮ ਸੀ। ਪ੍ਰੋ: ਮੋਹਨ ਸਿੰਘ ਸਟੇਜ ਸਕੱਤਰ ਸਨ। ਉਹਨਾਂ ਨੇ ਅਗਲਾ ਲੇਖਕ ਪੇਸ਼ ਕਰਨ ਸਮੇਂ ਕਿਹਾ—"ਹੁਣ ਸਟੇਜ ਉਤੇ ਉਹ ਸ਼ਾਇਰ ਆ ਰਿਹਾ ਹੈ—ਨੌਜਵਾਨ ਸ਼ਾਇਰ, ਜਿਸਦਾ ਨਾਮ ਕਵਿਤਾ ਦੀ ਸਤਰ ਨਾਲੋਂ ਲੰਬਾ ਹੈ। ਮੇਰੀ ਮੁਰਾਦ ਹੈ—ਸੁਖਪਾਲ ਵੀਰ ਸਿੰਘ ਹਸਰਤ। ਉਹਦਾ ਪਹਿਲਾ ਕਾਵਿ-ਸੰਗ੍ਰਹਿ 'ਸਰਸਬਜ਼ ਪੱਤਝੜ' ਛਪ ਚੁੱਕਿਆ ਸੀ। ਉਥੇ ਹਸਰਤ ਨੂੰ ਮੈਂ ਪਹਿਲੀ ਵਾਰ ਦੇਖਿਆ ਤੇ ਸੁਣਿਆ।

ਹੁਣ ਤਾਂ ਅਨੇਕਾਂ ਵਾਰ ਮੁਲਾਕਾਤ ਹੋਈ ਹੈ, ਮੁਲਾਕਾਤ ਅਕਸਰ ਹੁੰਦੀ ਹੀ ਰਹਿੰਦੀ ਹੈ, ਉਹ ਸਾਧਾਰਣ ਗੱਲ ਬਾਤ ਕਰਦਾ ਵੀ ਲਗਦਾ ਹੈ ਜਿਵੇਂ ਕਵਿਤਾ ਦੀਆਂ ਸਤਰਾਂ ਬੋਲ ਰਿਹਾ ਹੋਵੇ। ਮਿਨ ਤੋਲ ਕੇ ਬੋਲੇ ਢੁਕਵੇਂ ਸ਼ਬਦ ਤੇ ਗੱਲ ਕਰਨ ਦਾ ਇਕ ਮਖਸੂਸ ਅੰਦਾਜ਼, ਬੱਸ ਜਿਵੇਂ ਕਵਿਤਾ ਸੁਣਾ ਰਿਹਾ ਹੋਵੇ। ਅਸਲ ਵਿਚ ਹਸਰਤ ਦਾ ਵਿਅਕਤਿੱਤਵ ਖੁਦ ਇਕ ਕਵਿਤਾ ਦੀ ਸਤਰ ਹੈ।

ਹਸਰਤ ਦੇ ਇਕ ਦਰਜਨ ਤੋਂ ਵੱਧ ਕਾਵਿ-ਸੰਗ੍ਰਹਿ ਪ੍ਰਕਾਸ਼ਤ ਹੋ ਚੁੱਕੇ ਹਨ। ਕੁਝ ਪੁਸਤਕਾਂ ਸਮਾਲੋਚਨਾ ਦੀਆ ਵੀ ਹਨ। ਦੋ ਨਾਵਲ ਹਨ—'ਕੋਸੀ ਰੁੱਤ' ਤੇ 'ਸਮਾਂ ਤੇ ਸੂਰਜ'। ੧੯੮੯ ਵਿਚ 'ਸੂਰਜ ਤੇ ਕਹਿਕਸ਼ਾਂ' ਕਾਵਿ-ਸੰਗ੍ਰਹਿ ਨੂੰ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਮਿਲਿਆ। ਪੰਜਾਬ ਦੇ ਭਾਸ਼ਾ ਵਿਭਾਗ ਨੇ ਵੀ ਉਹ ਨੂੰ ਦੋ ਵਾਰ ਇਨਾਮ ਦੇ ਕੇ ਸਨਮਾਨਿਤ ਕੀਤਾ ਹੈ। ੧੯੬੬ ਵਿਚ 'ਸ਼ਕਤੀਨਾਦ' ਲਈ ਤੇ ੧੯੭੨ ਵਿਚ 'ਸੂਰਜ ਦਾ ਕਾਫਲਾ' ਲਈ।

ਸੁਖਪਾਲ ਵੀਰ ਸਿੰਘ ਹਸਰਤ ਪਹਿਲਾਂ-ਪਹਿਲਾਂ ਪ੍ਰਯੋਗਸ਼ੀਲ ਲਹਿਰ ਦੇ ਮੋਢੀਆਂ ਵਿਚ ਸ਼ਾਮਲ ਸੀ ਤੇ ਫੇਰ ਉਸ ਨੇ ਸ਼ਕਤੀ ਦਾ ਮਾਰਗ ਚੁਣਿਆ। ਹਸਰਤ ਦੇ ਮੱਤ ਅਨੁਸਾਰ ਸ਼ਕਤੀਵਾਦ (Vitalism) ਬਹੁਤ ਪੁਰਾਣਾ ਦਰਸ਼ਨ ਹੈ। ਸ਼ੁਰੂ ਵਿਚ ਇਹ ਪਲੇਟੋ ਦੀ 'ਰਿਪਬਲਿਕ' ਵਿਚ ਪ੍ਰਸਤੁਤ ਹੋਇਆ। ਫੇਰ ਵਾਲਟੇਅਰ, ਗੇਟੇ, ਨਿਤਸ਼ੇ, ਬਰਗਸਾਂ, ਐਮਰਸਨ, ਕਾਰਲਾਈਲ, ਬਰਨਾਰਡ ਸ਼ਾਅ ਤੇ ਭਾਰਤੀ ਵਿਦਵਾਨ ਡਾਕਟਰ ਇਕਬਾਲ ਦੀਆਂ ਮਹਾਨ ਰਚਨਾਵਾਂ ਰਾਹੀਂ ਪੇਸ਼ ਹੁੰਦਾ ਰਿਹਾ। ਪੰਜਾਬੀ ਵਿਚ ਗੁਰੂ ਗੋਬਿੰਦ ਸਿੰਘ ਦੀ ਸਮੁੱਚੀ ਰਚਨਾ ਇਸ ਸ਼ਕਤੀਵਾਦ ਦਾ ਪ੍ਰਤੱਖ ਪ੍ਰਮਾਣ ਹੈ।

ਹਸਰਤ ਦੀ ਕਵਿਤਾ ਕਿਸੇ ਰਾਜਨੀਤਕ ਵਿਚਾਰਧਾਰਾ ਦੀ ਲਖਾਇਕ ਨਹੀਂ ਤੇ ਨਾ ਹੀ ਉਹ ਕਿਸੇ ਸਾਹਿਤਕ-ਗੁੱਟ ਵਿਚ ਸ਼ਾਮਲ ਹੈ। ਸਾਹਿਤ ਵਿਚ ਉਹਦਾ ਆਪਣਾ ਹੀ ਇਕ ਸੁਤੰਤਰ ਰੂਪ ਹੈ। ਇਕ ਕਾਵਿ-ਜਜ਼ਬਾ ਜੋ ਬਿਨਾਂ ਕਿਸੇ ਰੋਕ-ਟੋਕ ਉਚਾਈਆਂ ਵਲ ਨੂੰ ਉੱਠਦਾ ਤੇ ਦਿਸ਼ਾਵਾਂ ਵਲ ਫੈਲਦਾ ਨਿਰੰਤਰ ਵਿਆਪਕਤਾ ਦਾ ਅਨੁਭਵ ਕਰਾਉਂਦਾ ਹੈ।

ਉਹ ਕਵਿਤਾ ਜੋੜਦਾ ਨਹੀਂ, ਬੋਲ ਉਹਦੇ ਮੂੰਹੋਂ ਫੁੱਟ ਨਿੱਕਲਦੇ ਹਨ :—

ਸੂਰਜ ਤੇਰੀ ਉਡੀਕ ਦਾ
ਮਘਦਾ ਰਿਹਾ ਹਮੇਸ਼
ਮਹਿਕ ਰਹੀ ਹੈ ਉਮਰ ਦੀ
ਹਰ ਰਾਂਗਲੀ ਕਲੀ।
ਅੱਗ ਵਾਂਗ ਮੌਲਣਾ
ਅੱਗ ਵਾਂਗ ਮੱਚਣਾ
ਅੱਗ ਵਾਂਗ ਭੋਗਣਾ ਜਹਾਨ।
ਅੱਗ ਵਾਂਗ ਜਿਸਮਾਂ 'ਚ
ਖੁੱਭਦਾ ਤਣਾਓ ਨਾਲ
ਮਹਿਕਾਂ ਨਾਲ ਭਰਨਾ ਮਕਾਨ।
ਅੱਗ ਵਾਂਗ ਸਾੜਨਾ
ਨਿਖਾਰਨਾ ਉਲਾਰਨਾ
ਅੱਗ ਵਿਕ ਰੰਗਣੀ ਇਹ ਜਾਨ।

ਹਸਰਤ ਦੀ ਕਵਿਤਾ ਡੁੱਲ੍ਹ ਡੁੱਲ੍ਹ ਪੈਂਦੇ ਘੜੇ ਦਾ ਪਾਣੀ ਹੈ। ਇੱਕ ਰੱਜ, ਇੱਕ ਸੰਪੂਰਨਤਾ, ਸਾਰੇ ਬ੍ਰਹਿਮੰਡ ਨੂੰ ਕਲਾਵੇ ਲੈ ਲੈਣ ਜਿਹਾ ਅਹਿਸਾਸ ਤੇ ਇਕ ਮੁਕੰਮਲ ਤ੍ਰਿਪਤੀ :—

ਅਨਹਦ ਦਾ ਨਾਦ ਛਿੜਿਆ ਮਸਤਕ 'ਚ ਨਾਮ ਗੂੰਜੇ,
ਦਿਲ ਦੀ ਗਲੀ 'ਚ ਰਾਂਗਲਾ ਪਰਕਾਸ਼ ਉਮਡ ਆਇਆ।
ਅੰਗਾਂ 'ਚ ਥਰਥਰਾਹਟ ਮਹਿਕਾਂ ਦੀ ਸੇਜ ਮੌਲੀ,
ਸੰਜੋਗ ਦੀ ਘੜੀ ਵਿਚ ਬ੍ਰਹਿਮੰਡ ਮੁਸਕਰ ਇਆ।

ਸੂਰਜ ਕਰੋੜ ਅੱਜ ਮੈਂ ਜਾਮੇ ਦੇ ਵਿਚ ਸਮਾਏ,
ਚੰਦ ਤਾਰਿਆਂ ਦਾ ਕਾਫਲਾ ਨੈਣਾਂ 'ਚ ਜਗਮਗਾਇਆ।
ਤੇਰੇ ਵਸਲ 'ਚ ਅੱਜ ਮੈਂ ਪੀਤੀ ਸਦੀਵ-ਸ਼ਕਤੀ,
ਤੇਰੇ ਵਸਲ 'ਚੋਂ ਹੀ ਮੈਂ ਬੇਗਮਪੁਰੇ ਨੂੰ ਪਾਇਆ।

ਗੁਰੂ ਗੋਬਿੰਦ ਸਿੰਘ ਦੀ ਸ਼ਕਤੀ ਤੋਂ ਕਵੀ ਸ਼ਕਤੀ ਲੈਂਦਾ ਹੈ :—

ਤੇਗ ਤੇ ਸੂਰਜ, ਬਾਜ਼ ਤੇ ਅੰਮ੍ਰਿਤ, ਸ਼ਕਤੀ ਰੂਪ ਮਹਾਨ।
ਅਗਨੀ ਦੀ ਸੰਤਾਨ ਚੋਂ ਜੰਮਦੇ ਜੁੱਗਾਂ ਦੇ ਸੁਲਤਾਨ।
ਸਦੀਆਂ ਪਿਛੋਂ ਸ਼ਬਦਾਂ ਦੇ ਵਿਚ ਭਰਦਾ ਹੈ ਕੋਈ ਜਾਨ।
ਕਾਵਿ ਅਮਰ ਦਸ਼ਮੇਸ਼ ਗੁਰੂ ਦਾ ਜਿਸਦਾ ਨਹੀਂ ਕੋਈ ਹਾਣ।

ਮੌਜੂਦਾ ਪੰਜਾਬ ਸਮੱਸਿਆ ਨੂੰ ਲੈਕੇ ਹਸਰਤ ਨਾਅਰਾ ਬੁਲੰਦ ਕਰਦਾ ਹੈ :—

ਰੱਖ ਲਓ ਪੰਜਾਬ ਰਾਂਗਲਾ
ਇਹਦੀ ਹੋਰ ਨਾ ਉਲਝ ਜਾਏ ਤਾਣੀ।
ਖੂਨ ਨਾ ਵਹਾਓ ਮਿਤੱਰੋ
ਏਥੇ ਵਗਦੇ ਮੁਹੱਬਤਾਂ ਦੇ ਪਾਣੀ।

ਸੁਖਪਾਲ ਵੀਰ ਸਿੰਘ ਹਸਰਤ ਲਈ ਕਵਿਤਾ ਕੀ ਹੈ, ਉਹਦੀ ਆਪਣੀ ਨਜ਼ਰ ਵਿਚ :—

ਕਵਿਤਾ ਮੇਰੀ ਮੁਹੱਬਤ, ਕਵਿਤਾ ਮੇਰੀ ਜਵਾਨੀ।
ਕਵਿਤਾ ਅਪਾਰ ਸ਼ਕਤੀ, ਕਵਿਤਾ ਹੈ ਜਾਵਦਾਨੀ।
ਕਵਿਤਾ ਅਨੰਤ ਭਾਸ਼ਾ, ਕਵਿਤਾ ਸੰਗੀਤ ਬਾਣੀ।
ਕਵਿਤਾ ਦਿਲਾਂ ਦਾ ਸੂਰਜ, ਪ੍ਰੀਤਾਂ ਦੀ ਹੈ ਕਹਾਣੀ।
ਕਵਿਤਾ ਗਿਆਨ ਮਾਰਗ, ਕਵਿਤਾ ਹੀ ਪੀੜ ਹਰਤਾ।
ਕਵਿਤਾ ਹੈ ਬ੍ਰਹਮ ਬੋਲੀ, ਤੇ ਬ੍ਰਹਮ ਰੂਪ ਕਰਤਾ।

ਇਕ ਕਾਵਿ-ਟੋਟਾ ਜਿਸ ਵਿਚ ਕਿਸੇ ਦੇ ਹੁਸਨ ਦਾ ਜਲਵਾ ਕੇਸਰ ਦੀ ਧੁੱਪ ਜਿਹਾ ਲਗਦਾ ਹੈ ਤੇ ਉਹਦੇ ਮਿਲਾਪ ਨਾਲ ਜਿਵੇਂ ਸਾਰਾ ਜਹਾਨ ਆਪਣਾ ਹੋ ਜਾਂਦਾ ਹੈ :—

ਕੇਸਰ ਦੀ ਧੁੱਪ ਵਾਕੁਰ, ਜੋਬਨ ਤੇਰੇ ਦਾ ਜਲਵਾ।
ਤੇਰੇ ਹਜ਼ੂਰ ਬਹਿਕੇ, ਮਿੱਟੀ ਸਜੀਵ ਹੋਈ।
ਤੇਰੇ ਮਿਲਾਪ ਪਿੱਛੋਂ ਜੁੱਸੇ 'ਚ ਸ਼ਕਤ ਜਾਗੀ,
ਰੰਗਾ, ਰਸਾਂ ਦੀ ਛਹਿਬਰ, ਅੰਗਾਂ ਦੇ ਵਿਚ ਸਮੋਈ।
ਸਾਰਾ ਜਹਾਨ ਮੇਰਾ, ਮਿਲਿਆ ਜਾਂ ਪਿਆਰ ਤੇਰਾ,
ਮੁਖੜੇ ਤੇਰੇ ਦਾ ਜੱਗ ਵਿਚ, ਸਾਨੀ ਨਾ ਹੋਰ ਕੋਈ।

ਕਵਿਤਾ ਦਾ ਇੱਕ ਹੋਰ ਟੁਕੜਾ ਪੇਸ਼ ਹੈ :—

ਰਿਸ਼ਮਾਂ ਦੀ ਬਾਰਿਸ਼ ਵਿਚ ਨ੍ਹਾ ਕੇ,
ਕੁੱਲ ਸੁੰਦਰੀਆਂ ਆਈਆਂ।
ਸਾਗਰ ਵਾਂਗ ਉਮਰ ਇਹ ਬੀਤੀ,
ਲਹਿਰਾਂ ਬਣ ਬਣ ਛਾਈਆਂ।
ਰੂਹ ਦੇ ਸੂਰਜ ਕੋਲ ਉਰਵਸ਼ੀ,
ਇੰਜ ਠੁਮਕਦੀ ਆਵੇ।
ਮਹਿਕਾਂ ਦੇ ਦਰਵਾਜ਼ੇ ਦਾ ਜਿਉਂ,
ਭਿੱਤ ਜੁੜੇ, ਖੁੱਲ੍ਹ ਜਾਵੇ।

ਸ਼ਾਇਰ ਹਸਰਤ ਦੀ ਇਕ ਉਮੰਗ :—

ਨਾ ਮੈਂ ਜੋਗ ਮੰਗਾਂ, ਨਾ ਹੀ ਭੋਗ ਮੰਗਾਂ,
ਮੈਨੂੰ ਤਲਬ ਇਕ ਤੇਰੇ ਦੀਦਾਰ ਦੀ ਏ।

ਅੰਤ ਵਿਚ ਪੇਸ਼ ਹੈ ਕਵੀ ਦੀ ਵੰਗਾਰ :—

ਹਰ ਤਾਜ਼ ਮਸਲ ਸੁੱਟੋ,
ਹਿਟਲਰ ਸਦਾ ਪਛਾੜੋ।
ਅੰਧਕਾਰ ਨੂੰ ਮਿਟਾਉ,
ਸੂਰਜ ਸਦੀਵ ਚਾੜ੍ਹੋ।
ਬਾਜ਼ਾਂ ਦੀ ਹਰ ਉਡਾਰੀ,
ਅੱਜ ਕਾਲ ਦੀ ਗਤੀ ਵਿਚ,
ਅੰਮ੍ਰਿਤ ਦੀ ਲੀਕ ਪਾਉ।

# ਵਰਿਆਮ ਨੂੰ ਸਹਿਯੋਗ

**ਸ: ਸਰਦਾਰਾ ਸਿੰਘ ਪਿੰਡ ਬਾਮੋਵਾਲ** ਵਰਿਆਮ ਵਾਸਤੇ ੫੧/- ਰੁ: ਭੇਜਦੇ ਹਨ। ਆਪਣੇ ਘਰ ਪਾਠ ਅਤੇ ਕੀਰਤਨ ਦੀ ਖੁਸ਼ੀ ਵਿਚ ਇਹ ਰਕਮ ਭੇਜੀ ਹੈ।

**ਸ: ਜੁਗਿੰਦਰ ਸਿੰਘ-ਸ: ਗੁਰਬਖਸ਼ ਸਿੰਘ ਮਠਾੜੂ ਜਲੰਧਰ** ਦੇ ਮਾਤਾ ਜੀ ਸਰਦਾਰਨੀ ਰਤਨ ਕੌਰ (ਸੁਪਤਨੀ ਸੁਰਗਵਾਸੀ ਸ: ਪੂਰਨ ਸਿੰਘ ਮਠਾੜੂ) ੨੨ ਅਕਤੂਬਰ ੧੯੮੯ ਨੂੰ ਸੁਰਗਵਾਸ ਹੋ ਗਏ ਉਹਨਾਂ ਦੀ ਜੀਵ ਆਤਮਾ ਨਮਿਤ ੫ ਨਵੰਬਰ ੮੯ ਨੂੰ ਉਹਨਾਂ ਦੇ ਨਿਵਾਸ ਅਸਥਾਨ ਨਵੀਂ ਰੇਲਵੇ ਰੋਡ ਜਲੰਧਰ ਵਿਖੇ ਪਾਠ ਦਾ ਭੋਗ ਪਾਇਆ ਗਿਆ। ਇਸ ਸਮੇਂ ਵਰਿਆਮ ਨੂੰ ੧੦੦/- ਰੁ: ਅਰਪਿਤ ਕੀਤੇ।

**ਨਾਮਧਾਰੀ ਸੰਗਤ ਬਸਤੀ ਭੂਰੇ ਖਾਂ** ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਵਸ ਦੀ ਖੁਸ਼ੀ ਵਿਚ ਬਸੰਤ ਵਾਲੇ ਦਿਨ ਸਵੇਰ ਸ਼ਾਮ ਦੀਵਾਨ ਸਜਾਇਆ ਅਤੇ ਲੰਗਰ ਕੀਤਾ। ਵਰਿਆਮ ਨੂੰ ਇਕੀ ਰੁਪਏ ਸਹਾਇਤਾ ਦਿਤੀ ਗਈ।

**ਸੰਤ ਲਛਮਨ ਸਿੰਘ ਵੈਦ ਜਲੰਧਰ** ਦੇ ਪ੍ਰਸਿੱਧ ਨਾਮਧਾਰੀ ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ ਹਨ। ਉਹਨਾਂ ਨਮਿਤ ਪਾਠ ਦਾ ਭੋਗ ੫ ਫਰਵਰੀ ਨੂੰ ਪਾਇਆ ਗਿਆ। ਜਥੇਦਾਰ ਗਿਆਨ ਸਿੰਘ ਜੀ ਨੇ ਕੀਰਤਨ ਕੀਤਾ ਅਤੇ ਮਹੰਤ ਆਤਮਾ ਸਿੰਘ ਜੀ ਨੇ ਕੱਥਾ ਕੀਤੀ। ਵਰਿਆਮ ਵਾਸਤੇ ਇਸ ਸਮੇਂ ੫੧/- ਰੁਪੈ ਪਰਿਵਾਰ ਵਲੋਂ ਸਹਿਯੋਗ ਦਿਤਾ ਗਿਆ।

**ਸੰਤ ਰਛਪਾਲ ਸਿੰਘ (ਸਵਰਗੀ) ਜਲੰਧਰ** ਦੇ ਪਰਿਵਾਰ ਵਲੋਂ ਸੰਤ ਜੀ ਦੇ ਪੋਤਰਿਆਂ ਦੀ ਖੁਸ਼ੀ ਵਿਚ ਘਰ ਵਿਚ ਅਖੰਡ ਪਾਠ ਕਰਵਾਇਆ। ਭੋਗ ਉਪਰੰਤ ਜਥੇਦਾਰ ਗਿਆਨ ਸਿੰਘ ਜੀ ਦਾ ਦੀਵਾਨ ਲਗਾ। ਘਰ ਦੇ ਬਜ਼ੁਰਗ ਸੰਤ ਨਿਰਮਲ ਸਿੰਘ ਜੀ ਨੇ ਆਈਆਂ ਸੰਗਤਾਂ ਦਾ ਧਨਵਾਦ ਕੀਤਾ ਲੰਗਰ ਅਤੁਟ ਵਰਤਿਆ। ਵਰਿਆਮ ਨੂੰ ੨੧/- ਰੁਪਏ ਸਹਿਯੋਗ ਦਿਤਾ ਗਿਆ।

**ਸ: ਮੋਹਨ ਸਿੰਘ ਸੱਗੂ ਜਥੇਦਾਰ ਹਰਬੰਸ ਸਿੰਘ ਸੱਗੂ** ਫਲੋਰ ਵਾਲਿਆਂ ਆਪਣੇ ਗ੍ਰਹਿ F-213A ਮਾਨਸਰੋਵਰ ਗਾਰਡਨ ਨਵੀਂ ਦਿੱਲੀ-੧੫ ਵਿਖੇ ਅਖੰਡ ਪਾਠ ਕਰਵਾਇਆ। ੧੨ ਜਨਵਰੀ ੧੯੯੦ ਨੂੰ ਭੋਗ ਵਾਲੇ ਦਿਨ ਆਸਾ ਦੀ ਵਾਰ ਦਾ ਕੀਰਤਨ ਸੰਤ ਹਰਭਜਨ ਸਿੰਘ ਅਤੇ ਰਘਬੀਰ ਨਗਰ ਦੇ ਜਥੇ ਨੇ ਕੀਤਾ। ਜਥੇਦਾਰ ਨਿਰੰਜਨ ਸਿੰਘ ਕੱਕੜ ਅਤੇ ਜਥੇਦਾਰ ਸੇਵਾ ਸਿੰਘ ਜੀ ਨੇ ਦੀਵਾਨ ਲਾਏ। ਲੰਗਰ ਅਤੁਟ ਵਰਤਿਆ। ਲੰਗਰ ਭੈਣੀ ਸਾਹਿਬ, ਸਤਿਜੁਗ ਅਖਬਾਰ, ਸ਼ਹੀਦ ਬਿਸ਼ਨ ਸਿੰਘ ਸਕੂਲ ਨੂੰ ਸਹਾਇਤਾ ਦਿਤੀ ਵਰਿਆਮ ਨੂੰ ੧੦੧/- ਰੁਪਏ ਸਹਿਯੋਗ ਹਥੀਂ ਸੰਤ ਸਤਿਨਾਮ ਸਿੰਘ ਜੀ ਭੇਜਿਆ।

**ਸ: ਕੁਲਦੀਪ ਸਿੰਘ ਸਾਹਿਬਪੁਰਾ ਦਿੱਲੀ** ਵਾਲਿਆਂ ਦੀ ਸੁਪਤਨੀ ਬੀਬੀ ਮਨਜੀਤ ਕੌਰ ਦੇ ਵਰ੍ਹੀਨੇ ਦਾ ਭੋਗ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਖੇ ਪਾਇਆ ਗਿਆਂ। ਇਸ ਸਮੇਂ ਵਰਿਆਮ ਨੂੰ ੧੧/- ਰੁ: ਸੰਤ ਕ੍ਰਿਪਾਲ ਸਿੰਘ ਰਾਹੀਂ ਭੇਜੇ ਗਏ।

**ਸ: ਰਮਨੀਕ ਸਿੰਘ ਟੈਲੀਵੀਯਨ ਸਰਵਿਸ ਸੈਂਟਰ ਕਰੋਲ ਬਾਗ ਨਵੀਂ ਦਿੱਲੀ** ਵਾਲਿਆਂ ਦੇ ਨਵੇਂ ਕਾਰੋਬਾਰ ਦਾ ਉਦਘਾਟਨ ੨੪ ਜਨਵਰੀ ਨੂੰ ਮੈਂਬਰ ਪਾਰਲੀਮੈਂਟ ਸ: ਹਰਵਿੰਦਰ ਸਿੰਘ ਹੰਸਪਾਲ ਜੀ ਨੇ ਕੀਤਾ। ਸ: ਸੁਲੱਖਣ ਸਿੰਘ ਮੈਂਬਰ ਮੈਟਰੋਪਾਲੀਟਨ ਕੌਂਸਲ ਅਤੇ ਹੋਰ ਪਤਵੰਤੇ ਸੱਜਨ ਪੁਜੇ ਸਨ। ਜ: ਸੇਵਾ ਸਿੰਘ ਜੀ ਨੇ ਕੀਰਤਨ ਕੀਤਾ ਅਤੇ ਇਕ ਪਾਠ ਦਾ ਭੋਗ ਪਾਇਆ ਗਿਆ। ਵਰਿਆਮ ਵਾਸਤੇ ਇਕ ਸੌ ਰੁਪਏ ਦੀ ਸਹਾਇਤਾ ਮਹੰਤ ਨਿਰਮਲ ਸਿੰਘ ਜੀ ਰਾਹੀਂ ਪੁਜੀ ਹੈ।

**ਸੰਤ ਇੰਦਰ ਸਿੰਘ ਨਾਗਦਾ** ਆਪਣੇ ਸਪੁਤਰ ਨਿਰਮਲ ਸਿੰਘ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ ੫੦/- ਰੁ: ਸਹਾਇਤਾ ਭੇਜਦੇ ਹਨ।

**ਨਾਮਧਾਰੀ ਸੰਗਤ ਬਸਤੀ ਭੂਰੇ ਖਾਂ ਜਲੰਧਰ** ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਪੁਰਬ ਦੇ ਦੀਵਾਨ ਸਜੇ। ਅਮ੍ਰਿਤ ਵੇਲੇ ਸੰਤ ਬਲਬੀਰ ਸਿੰਘ ਜੀ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸੰਤ ਗਿਆਨ ਸਿੰਘ ਵੀਰੋਕੇ, ਜ: ਦਾਨ ਸਿੰਘ-ਜਥੇਦਾਰ ਅਜੈਬ ਸਿੰਘ ਜੀ ਨੇ ਵਾਰੋ ਵਾਰ ਰਸ ਭਿੰਨੇ ਦੀਵਾਨ ਕੀਰਤਨ ਦੁਆਰਾ ਗੁਰੂ ਇਤਿਹਾਸ ਸੁਣਾਇਆ। ਸਵੇਰੇ ਅਤੇ ਰਾਤ ਨੂੰ ਦੀਵਾਨ ਸਜੇ। ਲੰਗਰ ਅਤੁਟ ਵਰਤਿਆ। ਵਰਿਆਮ ਨੂੰ ੫੧/- ਰੁ: ਸਹਾਇਤਾ ਦਿਤੀ ਗਈ।

**ਸੰਤ ਹਰਨਾਮ ਸਿੰਘ ਬਸਤੀ ਭੂਰੇ ਖਾਂ ਜਲੰਧਰ** ਨੇ ਆਪਣੇ ਘਰ ਪਾਠ ਅਤੇ ਹਵਨ ਕਰਵਾਇਆ। ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਲੰਗਰ ਵਰਤਾਇਆ ਗਿਆ। ਵਰਿਆਮ ਵਾਸਤੇ ੨੧/- ਰੁ: ਭੇਟ ਕੀਤੇ ਗਏ।

# ਵਰਿਆਮ ਦੇ ਨਵੇਂ ਜੀਵਨ ਮੈਂਬਰ

**—ਸ: ਜਗਤਾਰ ਸਿੰਘ ਨਾਮਧਾਰੀ**
**ਭੱਟੀ ਇੰਡਸਟਰੀਜ਼**
ਰਾਜਿੰਦਰ ਨਗਰ ਇੰਡਸਟਰੀਅਲ ਏਰੀਆ
ਡਾਕਖਾਨਾ ਮੋਹਨ ਨਗਰ
(ਗਾਜ਼ੀਆਬਾਦ) (ਯੂ,ਪੀ.)

**—ਸ: ਰਮਨੀਕ ਸਿੰਘ**
A-28 ਮਹੇਂਦਰੂ ਐਨਕਲੇਵ
ਨੇੜੇ ਗੁਜਰਾਂ ਵਾਲਾ ਟਾਊਨ
ਦਿੱਲੀ-੯੧

**—ਸ: ਹਰਦੀਪ ਸਿੰਘ**
ਮਕਾਨ ਨੰਬਰ-੧੪੯
ਰਾਮ ਨਗਰ ਲਖਨਊ



ਬੀਬੀ ਦਰਰਸ਼ਨ ਕੌਰ ਸਪੁਤਰੀ ਸ: ਹਰਦੀਪ ਸਿੰਘ ੧੪੯ ਰਾਮ ਨਗਰ ਲਖਨਊ ਦਾ ਸ਼ੁਭ ਅਨੰਦ ਕਾਰਜ ੧੯ ਫਰਵਰੀ ੧੯੯੦ ਨੂੰ ਸ: ਜਗਤਾਰ ਸਿੰਘ ਸਪੁਤਰ ਸ: ਸੰਤੋਖ ਸਿੰਘ (ਸਵ:), ਇਸਲਾਮਾਬਾਦ ਅੰਮ੍ਰਿਤਸਰ ਨਾਲ ਹੋਇਆ ।

Registered No. PB/JL—253 MONTHLY WARIAM FEBRUARY 1990
Registered with the Registrar of News Papers for India No. 26453/75



ਐਡਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001.

# ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ਦੇ ਮੂਰਤ ਦਰਸ਼ਨ







ਉਪਰ : ਸੰਤ ਮਹਿੰਦਰ ਸਿੰਘ ਪੂਰਬਾ ਦੀ ਅਗਵਾਈ ਹੇਠ ਪਾਠਾਂ ਦੇ ਭੋਗ ।

ਵਿਚਕਾਰ : ਸੰਤ ਨਗਰ ਦਾ ਵਾਰ ਦਾ ਜੱਥਾ ।

ਹੇਠ : ਦੀਵਾਨ ਵਿਚ ਬੈਠਾ ਬੁਧੀਜੀਵੀ ਵਰਗ, ਸਰਵ ਸ੍ਰੀ ਹਰਨਾਮ ਦਾਸ ਸਹਿਰਾਈ, ਸੁਰਜੀਤ ਖੁਰਸ਼ੀਦੀ, ਰਾਜਿੰਦਰ ਸਿੰਘ ਤੇ ਪ੍ਰੀਤਮ ਸਿੰਘ ਕਵੀ ।

Registered No. PB/JL—253 **MONTHLY WARIAM** Feb – MARCH 1990
Registered with the Registrar of News Papers for India No. 26453/75



ਉਪਰ : ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਹੋਲੇ ਮੇਲੇ ਦੀ ਸਮਾਪਤੀ ਤੇ ਸ: ਪ੍ਰੀਤਮ ਸਿੰਘ ਗੇਹਲ ਅਤੇ ਸੰਤ ਜਗਤਾਰ ਸਿੰਘ ਯੂ.ਕੇ. ਪਰਿਵਾਰ ਸਹਿਤ, ਭੁੱਲ ਚੁੱਕ ਦੀ ਖਿਮਾ ਯਾਚਨਾ ਸਹਿਤ ।

ਵਿਚਕਾਰ : ਸਾਮੂਹਕ ਅਨੰਦ ਕਾਰਜਾਂ ਦਾ ਦ੍ਰਿਸ਼

ਹੇਠਾ : ਜਲੰਧਰ ਦੀ ਨਾਮਧਾਰੀ ਸੰਗਤ ਦੀਵਾਨ ਦੇ ਪ੍ਰਬੰਧ ਦੀ ਸੇਵਾ ਲਈ ਹਾਜ਼ਰ ।

Monthly WARIAM, Ladowali Road, Jalandhar-144001